ੴ

ਸ੍ਰੀ ਸਤਿਗੁਰੂ ਰਾਮ ਸਿੰਘ ਸਹਾਇ

## ਯੂ. ਕੇ. ਵਿਚ

# ਸ਼ਤਾਬਦੀ ਸਮਾਗਮ



ਨਾਮਧਾਰੀ ਸੰਗਤ, ਯੂ. ਕੇ.

Seal

**10 Downing Street**
**Whitehall**

17 May 1972

Dear Mr. Bhamra,

The Prime Minister has asked me to thank you for your letter of 15 May.

Mr. Heath appreciates your invitation for Sunday 16 July. I regret that he already has an engagement on that day which will prevent him joining you.

Yours sincerely

AJC Simcock

Mr. K. S. Bhamra.

BROADLANDS,
ROMSEY,
HAMPSHIRE,
505 9ZD.

Seal

Telephone
Romsey 3333.

25th May 1972

Dear Mr. Bhamra,

Thank you for your letter of the 18th May inviting me to join in the celebrations of the 100th anniversary of the exile of Satguru Ram Singh Ji on Sunday, 16th July at Ealing Town Hall.

Most unfortunately I have already accepted an invitation to attend the Royal British Legion celebrations at Badminton in the West Country this very weekend and so regret I shall not be available to accept.

However, I send you my very best wishes for a most successful function.

Yours sincerely

Mountbatten of Burma

From : The Rt. Hon. Harold Wilson, OBE, FRS, MP.

Seal

HOUSE OF COMMONS
LONDON, SW I

18th May, 1972

Dear Mr. Bhamra,

Mr. Wilson has asked me to thank you for your letter of the 15th of May and the very kind invitation you have extended to him.

He appreciates this and would like to be able to accept, but I am afraid he already has engagements in the North that weekend and it is not possible therefore to do so. I am sure you will appreciate how quickly Mr. Wilson's diary does get taken up for a considerable time ahead and it has been booked over the next six months now for some time.

I am so sorry I have to send this disappointing reply to you on his behalf, but, as I have said, I am sure you will understand the difficulties.

Yours sincerely,

Sd/-

Mrs. Marcia Williams, CBE

Personal Secretary

K. S. Bhamra, Esq.,
22 Rutland Place,
Maidenhead
Berks.

Seal From. Joan Lestor MP

3rd July 1972

Dear Mr. Bhamra,

Thank you for your letter regarding the 100th anniversary of the exile of Satguru Ram Singh Ji on 16th July. Unfortunately I have another engagement on that day and deeply regret that I will be unable to join you all.

Would you please convey to the meeting my very best wishes for a successful celebration ?

Yours sincerely,
Sd/-
Joan Lestor

Mr. K S. Bhamra,
22, Rutland Place,
Maidenhead.

/

# TRADES UNION CONGRESS

General Secretary : Victor Feather CBE

'NGRESS HOUSE·GREAT RUSSELL STREET. LONDON WC1C 3LS

*Telephone* 01-636 4030 *Telegrams* Tradunic London wcl

July 5 1972

*Dept.* Secretary's
*Our Ref.* VF/JH/FS
*Your Ref.*

Mr. K. S. Bhamra
President
Satguru Ram Singh Pardes Gawan
Shatabdi Samiti (UK)

22 Rutland Place
Maidenhead
Berks

Dear Mr. Bhamra,

Thank you for your letter of June 22 in which you invite me to make a brief speech at the function which is to be held at the Ealing Town Hall on July 16 to celebrate the 100th anniversary of the exile of Satguru Ram Singh Ji.

I appreciate your invitation, but unfortunately it is not possible for me to accept as I have a long-standing speaking engagement in Oxford that day.

With good wishes for your meeting.

Yours sincerely,

Victor Feather

(General Secretary)

RACE RELATIONS BOARD

5 Lower Belgrave Street, London $SW_1W$ ONR.

*Telephone* : 01-730 6291

*From* :
THE CHAIRMAN

27th June, 1972.

Dear Mr. Bhamra,

Thank you for your letter of 22 June in which you invite me to join you on 16 July in celebrating the 100th anniversary of the exile of Satguru Ram Singh. I am gratefully honoured by this invitation and wish that it were possible for me to accept it. Unfortunately I cannot do so and I ask you to accept my most sincere apologies. I have however asked Mota Singh to represent the Board on this occasion and I am glad to be able to tell you that he has consented to do so.

With all good wishes,

Yours sincerely
Geoffrey Wilson

K.S. Bhamra, Esq.,
Satguru Ram Singh Pardes Gawan
Shatabdi Samiti (U.K.),
22 Rutland Place,
Maidenhead, Berks.

# World Congress of Faiths

Founded in 1936 by Sir Francis Younghusband, K.C.S.I., K.C.I.E )

YOUNGHUSBAND HOUSE,
; NORFOLK SQUARE, LONDON, W.2

Telephone 01-723 9820

PATRON Dr. S. Radhakrishnan, former President of the Republic of India

PRESIDENT Venerable E.F. Carpenter, Archdeacon of Westminster

Chairman of Exec. Committee
Baron Sorensen of Leyton



14-7-72

Please reply to
9, Personage Lane,
Frindsbury,
Rochastor, Kent.

Dear Sir,

On behalf of the World Congress of Faiths may I send you spritual greetings for your meeting at Ealing on Sunday. The world Congress of Faiths exists to encourage understanding and felloship between people of different religions.

How long is His Holiness in the country ? Is pide any ponofility of meeting with him.

With warm good wishes,

Yours faithfully,
Marcus Braybrooke

Telegrams Constitute London SW1 Telephone : 01-222 9000

**CONSERVATIVE AND UNIONIST CENTRAL OFFICE**
**GREATER LONDON AREA**

Chief Central Office Agent
C A.J. NORTON

Central Office Agent
G.C. HEARN

Deputy Central Office Agents:
Miss A.M. HOOPER
W.R. HENDERSON
Miss A. HELLIAR

**32 Smith Square,**
**Westminster, SW1P 3HH**

26th June, 1972

Dear Mr. Bhamra,

Thank you for your letter dated 13th June which my secretary acknowledged in my absence. It is most kind of you to invite me to your 100th anniversary of the exile of Satguru Ram Singh Ji but I fear, as my secretary said, that I shall be away at that time and therefore unable to be with you.

I am extremely sorry about this but in the meantime I send you my very good wishes for a successful anniversary.

With kindest regards.

Yours sincerely,

Cyril Norton.

K. S. Bhamra, Esq.
Satguru Ram Singh Pardes Gawan
Shatabdi Samiti (U.K.)
22 Rutland Place,
Maidenhead, Berks.

Seal 16th, May 1972.

Dear Mr. Bhamra,

Jeremy Thorpe thanks you very much for your kind invitation to the celebrations of the 100th anniversary of the exile of Satguru Ram Singh Ji on 16th July. Unfortunately, he is unable to accept as he will be in his constituency North Devon on that day.

Yours sincerely,
Sd/-
Tom Date
Personal Assistant to
The Rt. Hon. Jeremy Thorpe MP

K. S. Bhamra Esq.,
22 Rutland Place,
Maidenhead,
Berks.

Telephone : 01-636 2371/5
Telegram : KENYAREP LONDON
Telex : LONDON 262551

Seal

KENYA HIGH COMMISSION
45, Portland Place,
London, W.1.

KHC. 38/67/45

12th June, 1972

Mr. K. S. Bhamra,
22 Rutland Place,
Maidenhead,
Berks.

Dear Mr. Bhamra,

His Excellency, Mr. Ng'ethe Njoroge, has asked me to thank you very much for your kind invitation to attend your forthcoming celebration on the occasion of the 100th Anniversary of the exile of Satguru Ram Singh Ji. Regrettably, in as much as His Excellency would like to attend, he will be unable to do so as he will be out of London on 16th July.

His Excellency would, however, be grateful if is congratulations and his best wishes for a most successful celebration could be conveyed to all concerned.

Yours sincerely,

Sd/-
V. Greene (Mrs.)
Private Secretary

## ਵੇਰਵਾ


| | | |
|---|---|---|
| | ਸੰਦੇਸ਼ | 10 |
| 1. | ਆਪਣੀ ਗੱਲ | 15 |
| 2. | ਲੰਡਨ ਵਿਚ ਸ਼ਤਾਬਦੀ ਸਮਾਗਮ | 17 |
| 3. | ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪੰਜਵੀਂ ਯੂ. ਕੇ. ਫੇਰੀ | 54 |
| 4. | ਵਿਸ਼ੇਸ਼ | ... |



*Editor & Publishers* :
**K. S. Bhamra**
**for Namdhari Sangat, U. K.**

*Printers* :
**Awami Printing Press**
Nehru Garden Road,
Jullundur City. (Pb.) India


# ਸੁਨੇਹੜੇ

( ਤਿਮਾਹੀ )


ਜਿਲਦ : 1 | ਨੰਬਰ : 2

—ਸੰਪਾਦਕ—
ਕੇ. ਐਸ. ਭਮਰਾ

—ਪ੍ਰਕਾਸ਼ਕ—
ਨਾਮਧਾਰੀ ਸੰਗਤ–ਯੂ. ਕੇ.

# ਆਪਣੀ ਗੱਲ

ਗੁਰਬਾਣੀ ਅੰਦਰ ਜਿਵੇਂ ਸਤਿਗੁਰੂ ਦਰਸ਼ਨਾਂ ਦੀ ਸਿੱਕ ਥਾਂ-ਪਰ-ਥਾਂ ਨਜ਼ਰ ਪੈਂਦੀ ਹੈ, ਜਿਵੇਂ ਸਤਿਗੁਰੂਆਂ ਨੇ ਸਿੱਖ ਰੂਪ ਵਿਚ ਹੋ ਕੇ ਸਤਿਗੁਰੂ-ਮਿਲਣੀ ਲਈ ਤੜਪਿਆ ਵਿਲਕਿਆ ਹੈ, ਸਾਰਾ ਸ੍ਰੀ ਗਰੰਥ ਸਾਹਿਬ ਇਸ ਦੀ ਗਵਾਹੀ ਹੈ। ਗੁਰੂ ਅਰਜਨ ਦੇਵ ਜੀ ਦੀ ਪਿਤਾ ਸਤਿਗੁਰੂ ਰਾਮ ਦਾਸ ਜੀ ਦੇ ਦਰਸ਼ਨਾਂ ਲਈ ਵਿਆਕੁਲਤਾ ਕਿਸ ਗੁਰ-ਸਿਖ ਨੂੰ ਯਾਦ ਨਹੀਂ ਹੋਵੇਗੀ :

ਮੇਰਾ ਮਨ ਲੋਚੈ ਗੁਰ ਦਰਸਨ ਤਾਂਈ,<br>
ਬਿਲਪ ਕਰੇ ਚਾਤ੍ਰਿਕ ਕੀ ਨਿਆਈ,<br>
ਤ੍ਰਿਖਾ ਨ ਉਤਰੈ ਸਾਂਤਿ ਨਾ ਆਵੈ,<br>
ਬਿਨ ਦਰਸਨ... ... ... .........।

ਤੇ ਗੁਰਬਾਣੀ ਦੇ ਪਾਠਕਾਂ, ਹਿਰਦੇ ਵਿਚ ਵਸਾਣ ਵਾਲਿਆਂ ਅਤੇ ਗੁਰਬਾਣੀ ਅਨੁਸਾਰ ਜੀਵਨ ਬਿਤਾਣ ਵਾਲਿਆਂ ਦੀ ਤਾਂ ਸਤਿਗੁਰੂ ਦਰਸ਼ਨਾਂ ਲਈ ਕਾਮਨਾ ਉੱਗਰ ਤੋਂ ਉੱਗਰ ਰਹਿੰਦੀ ਹੈ। ਯੂ. ਕੇ. ਦੀ ਨਾਮਧਾਰੀ ਸੰਗਤ ਵੀ ਤਾਂ ਓਸੇ ਗੁਰ-ਸਿਖ-ਜੀਵਨ ਦਾ ਇਕ ਅੰਗ ਹੈ। ਇਸ ਦੀ ਦਰਸ਼ਨ ਲਾਲਸਾ ਏਨੀ ਤੀਬਰ ਰਹੀ ਹੈ ਕਿ ਸੰਗਤ ਦੇ ਵਜੂਦ ਵਿਚ ਆਏ ਸੱਤਾਂ ਸਾਲਾਂ ਵਿਚ ਪੰਜ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕੀਤਾ ਹੈ।

ਇਸ 'ਸੁਨੇਹੜੇ' ਵਿਚ ਆਪ ਨੂੰ ਸਤਿਗੁਰੂ ਜੀ ਦੇ ਪੰਜਵੇਂ ਯੂ. ਕੇ. ਭਰਮਣ ਦਾ ਮੋਟਾ ਮੋਟਾ ਵੇਰਵਾ ਦੇਣ ਦਾ ਜਤਨ ਕੀਤਾ ਜਾ ਰਿਹਾ ਹੈ।

ਪਰ ਇਸ ਵਾਰ ਸਤਿਗੁਰੂ ਜੀ ਦੀ ਯੂ. ਕੇ. ਫੇਰੀ ਦਾ ਮੁਖ ਕਾਰਨ, ਸਾਰੇ ਦੇਸ਼ਾਂ, ਜਿੰਨ੍ਹਾਂ ਵਿਚ ਨਾਮਧਾਰੀ ਸੰਗਤਾਂ ਦੀ ਬਹੁਲਤਾ ਹੈ, ਵਾਂਗ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਦੀ ਸੋ ਸਾਲਾ ਯਾਦ ਮਨਾਉਣਾ ਸੀ।

ਆਪ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਯੂ. ਕੇ. ਫੇਰੀ ਸਮੇਂ ਦੌਰੇ

ਦਾ ਹਾਲ ਵੱਖਰਾ ਪੜ੍ਹਨ ਨੂੰ ਮਿਲੇਗਾ ਤੇ 16 ਜੁਲਾਈ 1972 ਨੂੰ ਮਨਾਏ ਗਏ ਸ਼ਤਾਬਦੀ ਸਮਾਗਮ ਦਾ ਵੇਰਵੇ ਵਾਰ ਵਿਸਥਾਰ ਵੱਖਰਾ ਮਿਲੇਗਾ ।

ਦੌਰੇ ਸਮੇਂ ਮਿਲੇ ਸਨਮਾਨ-ਪੱਤਰਾਂ ਨੂੰ ਅਸੀਂ ਅੱਡ ਕਰਕੇ ਛਾਪ ਰਹੇ ਹਾਂ ਤਾਂਕਿ ਪਾਠਕ ਨੂੰ ਸਾਰੀ ਸਮੱਗਰੀ ਦੀ ਇਕਸਾਰਤਾ ਅਕੇਵਾਂ ਨਾ ਪ੍ਰਤੀਤ ਹੋਣ ਦੇਵੇ ।

ਇੰਜ ਹੀ ਜਿਨ੍ਹਾਂ ਅਖ਼ਬਾਰਾਂ ਨੇ, ਜੋ ਕੁਝ ਸਤਿਗੁਰੂ ਜੀ ਦੇ ਦੌਰੇ ਸਮੇਂ ਉਚੇਚਾ ਆਪਣੇ ਵਲੋਂ ਕੁਝ ਕਿਹਾ—ਉਹ ਅਲਹਿਦਾ-ਅਲਹਿਦਾ ਪ੍ਰਕਾਸ਼ਤ ਕਰ ਰਹੇ ਹਾਂ ।

ਅਸੀਂ ਯੂ. ਕੇ. ਦੀ ਸੰਗਤ ਦੇ ਮੁਖ ਪ੍ਰਤੀਨਿਧ ਹੋਣ ਦੇ ਨਾਤੇ ਸ: ਭਜਨ ਸਿੰਘ ਜੀ ਦੇ ਸਪੁਤਰ ਸ੍ਰੀ ਸਤਿਨਾਮ ਸਿੰਘ ਦੇ (ਆਯੂ 21 ਸਾਲ) ਅਕਾਲ-ਚਲਾਣੇ ਸਮੇਂ ਉਨ੍ਹਾਂ ਦੇ ਇਸ ਦੁਖ ਵਿਚ ਸ਼ਰੀਕ ਹੁੰਦੇ ਹੋਏ ਉਹਨਾਂ ਦੇ ਸਿਦਕ, ਭਰੋਸੇ ਤੇ ਭਾਣਾ ਮੰਨਣ ਦੀ ਸਮਰੱਥਾ ਲਈ ਪ੍ਰੇਰਣਾਂ ਲੈਂਦੇ ਹਾਂ ਤੇ ਪਰਵਾਰ ਵਿਚ ਸੁਖ ਸ਼ਾਂਤੀ ਦੀ ਪ੍ਰਾਰਥਨਾ ਕਰਦੇ ਹਾਂ ।

ਸਮੁੱਚੀਆਂ ਸੰਗਤਾਂ ਦੇ ਕ੍ਰਿਤਗਯ ਹਾਂ ਜਿਨ੍ਹਾਂ ਦੇ ਸਹਿਯੋਗ ਤੇ ਸਤਿਕਾਰ ਦੁਆਰਾ ਅਸੀਂ ਸਤਿਗੁਰੂ ਜੀ ਦੇ ਦਰਸ਼ਨ ਮਾਣ ਸਕੇ ਤੇ ਸ਼ਤਾਬਦੀ ਸਮਾਗਮ ਨੂੰ ਖ਼ੂਬਸੂਰਤੀ ਨਾਲ ਨਿਬਾਹ ਸਕੇ ।

ਸਹਿਯੋਗ ਦਾ ਯਾਚਕ :

**ਕੇ. ਐਸ. ਭਮਰਾ**

ਸਕੱਤਰ

ਨਾਮਧਾਰੀ ਸੰਗਤ ਯੂ. ਕੇ.

*Typed or neatly written double spaced*
*Manuscripts on one side of paper*
*will be welcomed*

**Address all correspondence to**
**SUNEHRE QUARTERLY**
**22, Rutland Place,**
**Maidenhead, Berks,**
*ENGLAND.*

# ਲੰਡਨ ਵਿਚ ਸ਼ਤਾਬਦੀ ਸਮਾਗਮ

—ਕੇ. ਐਸ. ਭਮਰਾ

## ਮੁਢਲੇ ਸ਼ਬਦ

18 ਜਨਵਰੀ, 1872 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ, ਉਸ ਵੇਲੇ ਭਾਰਤ ਉਤੇ ਕਾਬਜ਼ ਬਰਤਾਨਵੀ ਸਰਕਾਰ ਨੇ, ਬਿਨਾਂ ਦੋਸ਼ ਲਾਇਆਂ ਅਤੇ ਕਸੂਰ ਸਾਬਤ ਕੀਤਿਆਂ 1818 ਦੇ ਰੈਗੂਲੇਸ਼ਨ ਅਨੁਸਾਰ, ਸ਼ਾਹੀ ਕੈਦੀ ਦੇ ਰੂਪ ਵਿਚ ਜਲਾਵਤਨ ਕਰ ਦਿਤਾ। ਆਪ ਜੀ ਨੂੰ ਕੁਝ ਸਮਾਂ ਅਲਾਹਾਬਾਦ ਰਖ ਕੇ ਕਲਕੱਤੇ ਦੁਆਰਾ ਬਰਮਾ ਭੇਜ ਕੇ ਨਜ਼ਰਬੰਦ ਕੀਤਾ ਗਿਆ।

ਸੌ ਸਾਲ ਹੋ ਗਿਆ ਇਸ ਘਟਨਾ ਨੂੰ ਤੇ ਇਸ ਦੀ ਯਾਦ ਮਨਾਉਣ ਲਈ, ਲੋਕਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪਰਚਾਰ ਕਰਨ ਲਈ, ਨਾਮਧਾਰੀ ਵਿਦਿਅਕ ਜਥੇ ਦੇ ਕੁਝ ਉਤਸ਼ਾਹੀ ਜੁਆਨਾਂ ਨੇ ਸ਼ਤਾਬਦੀ ਮਨਾਉਣ ਦਾ ਉੱਦਮ ਤੇ ਪ੍ਰੇਰਨਾ ਨਾਮ-ਧਾਰੀਆਂ ਨੂੰ ਦਿਤੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਇਸ ਵਿਚਾਰ ਨੂੰ ਤੀਬਰ ਭਾਵਨਾ ਨਾਲ ਅਪਣਾਇਆ ਤੇ ਦਿਨਾਂ ਵਿਚ ਹੀ ਸ਼ਤਾਬਦੀ ਕਮੇਟੀਆਂ ਦੀ ਤਿਆਰੀ ਹੋ ਗਈ। ਸਮੁੱਚੇ ਤੌਰ ਤੇ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਵਨ ਸ਼ਤਾਬਦੀ ਸਮਿਤੀ ਦੀ ਪ੍ਰਧਾਨਗੀ ਦਾ ਮਾਣ ਨਾਮਧਾਰੀ ਪੰਥ ਦੇ ਮਹਾਦਾਨੀ ਸੇਠ ਤ੍ਰਿਲੋਕ ਸਿੰਘ ਜੀ ਨੂੰ ਦਿਤਾ ਗਿਆ। ਏਥੇ ਲੰਡਨ ਵਿਚ ਇਸ ਮਹਾਨ ਸੇਵਾ ਦਾ ਅਵਸਰ ਦਾਸ (ਖੜਕ ਸਿੰਘ ਭਮਰਾ) ਨੂੰ ਪ੍ਰਧਾਨਗੀ ਨਾਲ ਨਿਵਾਜ ਕੇ ਬਖ਼ਸ਼ਿਆ ਗਿਆ।

ਸ੍ਰੀ ਸਤਿਗੁਰੂ ਜੀ ਨੇ ਆਪਣੀ ਕਾਰ ਕਿਸੇ ਤੋਂ ਵੀ ਕਰਵਾ ਲੈਣੀ ਹੁੰਦੀ ਹੈ। ਮੈਨੂੰ ਏਡੇ ਵਡੇ ਅਵਸਰ ਲਈ ਤਨੋਂ ਮਨੋਂ ਤਿਆਰ ਹੋਣਾ ਬਹੁਤ ਵਡੀ ਗੱਲ ਲਗਦੀ ਸੀ, ਪਰ ਸਤਿਗੁਰੂ ਜੀ ਦੀ ਮਹਾਨ ਕ੍ਰਿਪਾ ਅਤੇ ਯੂ. ਕੇ. ਦੀ ਸਮੁੱਚੀ ਸੰਗਤ ਨੇ ਜਿਵੇਂ ਮੇਰਾ ਹੱਥ ਵਟਾਇਆ, ਜਿਵੇਂ ਸਹਿਯੋਗ ਦਿਤਾ, ਇਹ ਨਾਮਧਾਰੀ ਜਗਤ ਦੇ ਇਤਿਹਾਸ ਦਾ ਇਕ ਸੁਨਹਿਰੀ ਪੰਨਾ ਬਣ ਜਾਏਗਾ, ਐਸਾ ਮੈਨੂੰ ਭਰੋਸਾ ਹੈ।

## ਅਦਭੁਤ ਸੰਜੋਗ

ਅਜੇਹੇ ਅਨੇਕਾਂ ਰਾਜਸੀ ਤੇ ਸਮਾਜਕ ਕਾਰਨ ਉਠ ਬੈਠੇ ਕਿ ਅਸੀਂ ਚਿਰਾਂ ਤੋਂ ਅਫਰੀਕਾ ਵਿਚ ਵੱਸਣ ਵਾਲੇ, ਕੁਝ ਨਾਮਧਾਰੀ , ਅਫਰੀਕਾ ਵਿਚ ਕੌਮੀ ਆਜ਼ਾਦੀ ਦੇ ਸੂਰਜ ਦੀਆਂ ਕਿਰਨਾਂ ਪੈਣ ਦੇ ਨਾਲ ਹੀ, ਦੂਰ ਦੀਆਂ ਸੋਚ ਕੇ, ਓਥੋਂ ਹੌਲੀ ਹੌਲੀ ਦੇਸ ਜਾਂ ਇੰਗਲੈਂਡ ਪਹੁੰਚਣੇ ਸ਼ੁਰੂ ਹੋ ਗਏ। ਮੈਂ ਪਹਿਲਾਂ ਦੇਸ਼ ਗਿਆ । ਫਗਵਾੜੇ ਮਕਾਨ ਬਣਾਇਆ । ਪਰ ਭਾਰਤ ਵਿਚ ਛੇ ਮਹੀਨੇ ਰਹਿਣ ਨਾਲ ਉਪਰਾਮਤਾ ਹੀ ਵਧੀ, ਅਸੰਤੋਖ ਹੀ ਵਧਿਆ—ਤੇ ਇਕ ਦਿਨ ਇੰਗਲੈਂਡ ਪਹੁੰਚ ਗਿਆ।

ਕੰਪਾਲਾ (ਯੁਗੰਡਾ) ਦਾ ਨਾਮਧਾਰੀ ਹੋਲਾ ਮੇਲਾ ਤਕਿਆ ਹੋਇਆ ਸੀ। ਅਫ਼ਰੀਕਾ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੌਰੇ ਵੇਖੇ ਹੋਏ ਸਨ। ਅਫਰੀਕਾ ਦੀ ਨਾਮਧਾਰੀ ਸੰਗਤ ਦਾ ਸਿਦਕ, ਪ੍ਰੇਮ ਅਤੇ ਭਾਵਨਾ ਮਾਣੇ ਹੋਏ ਸਨ, ਉਹਨਾਂ ਭਾਵਨਾਵਾਂ ਨੂੰ ਲੈ ਕੇ ਹੀ ਇੰਗਲੈਂਡ ਦੇ ਮੇਡਨਹੈੱਡ ਸ਼ਹਿਰ ਵਿਚ ਆਪਣਾ ਹੈੱਡ ਕੁਆਟਰ ਬਣਾ ਕੇ ਨਾਮਧਾਰੀ ਸੰਗਤ ਯੂ. ਕੇ. ਦੇ ਸੁਪਨੇ ਲੈਣ ਲਗਾ ਤੇ ਮਨ ਹੀ ਮਨ ਸਤਿਗੁਰੂ ਜੀ ਦੀ ਚਰਨ-ਰਜ ਆਪ ਪਰਸਣ ਤੇ ਇੰਗਲੈਂਡ ਵਾਸੀਆਂ ਨੂੰ ਪਰਸਾਣ ਲਈ ਵਿਆਕੁਲ ਰਹਿਣ ਲਗਾ ।

ਤੇ ਜਿੰਨੇ ਵੀ ਅਫਰੀਕਾ ਵਿਚੋਂ ਨਾਮਧਾਰੀ ਸੱਜਣ ਆਏ ਸਨ, ਉਨ੍ਹਾਂ ਨੂੰ ਜਾਣਦਾ ਹੀ ਸਾਂ ਤੇ ਕੁਝ ਏਥੇ ਪਹਿਲਾਂ ਤੋਂ ਵੱਸਣ ਵਾਲੇ ਸਜਣਾਂ ਦੀ ਮੱਦਦ ਨਾਲ ਇਕ ਦਿਨ (ਜਿਵੇਂ ਆਪ ਨੇ ਪਿਛਲੇ 'ਸੁਨੇਹੜੇ' ਵਿਚੋਂ ਪੜ੍ਹ ਲਿਆ ਹੋਵੇਗਾ) ਨਾਮਧਾਰੀ ਸੰਗਤ ਯੂ. ਕੇ. ਦੀ ਸਥਾਪਨਾ ਹੋ ਗਈ ।

ਸੱਤ ਸਾਲ ਦਾ ਸਮਾਂ ਇਤਿਹਾਸ ਦੀ ਨਜ਼ਰ ਵਿਚ ਬਹੁਤ ਹੀ ਨਿਗੂਣਾ ਹੈ, ਪਰ ਸਾਧ ਸੰਗਤ ਦੇ ਉਦਮ ਤੇ ਪ੍ਰੇਰਨਾ ਨਾਲ ਅਸੀਂ ਦਿਨ-ਪਰ-ਦਿਨ ਅਗੇ ਵਧਦੇ ਚਲੇ ਗਏ ਤੇ ਅਜ ਉਸ ਮਹਾਨ ਸਤਿਗੁਰੂ ਦੇ ਪਰਦੇਸ ਗਵਨ ਦਾ ਸੌ-ਸਾਲਾ ਦਿਨ ਮਨਾਉਣ ਦੇ ਸਮਰਥ ਹੋ ਗਏ।

## ਇਸ ਦਿਨ ਦੀ ਮਹੱਤਤਾ

ਜਿਸ ਵਿਦੇਸ਼ੀ ਹਕੂਮਤ ਨੇ ਸਾਡੇ ਸਤਿਗੁਰੂ ਜੀ ਨੂੰ, ਭਾਰਤ ਵਿਚ ਆਉਣ ਵਾਲੇ ਇਨਕਲਾਬ ਦਾ ਮੋਢੀ ਸਮਝ ਕੇ, ਜੋਰੀ ਜਬਰੀ ਪਰਦੇਸੀ ਬਣਾ ਦਿਤਾ, ਉਹ ਹਕੂਮਤ ਚੁਥਾਈ ਸਦੀ ਤੋਂ ਭਾਰਤ ਵਿਚੋਂ ਗਾਇਬ ਹੈ, ਤੇ ਅਜ ਅਸੀਂ ਪਰਦੇਸੀ ਸਤਿਗੁਰੂ ਦੀ ਯਾਦ ਵਿਚ ਉਸੇ ਬਰਤਾਨਵੀ ਹਕੂਮਤ ਦੇ ਘਰ ਵਿਚ, ਉਸੇ ਦੇ ਸ਼ਹਿਰ ਵਿਚ, ਤੇ ਉਸੇ ਸ਼ਹਿਰ ਦੇ ਸਭ ਤੋਂ ਵਡੇ ਅਧਿਕਾਰੀ ਮੇਅਰ ਦੀ ਹਾਜ਼ਰੀ ਵਿਚ, ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ, ਮਿਸ਼ਨ ਤੇ ਪਰਦੇਸ ਗਵਨ ਦੇ ਕਾਰਨਾਂ ਤੇ ਸਿਟਿਆਂ ਬਾਰੇ ਸੁਤੰਤਰ ਵਾਤਾਵਰਣ ਵਿਚ ਗੱਲਾਂ ਕਰ ਰਹੇ ਸਾਂ।

ਅਤੇ ਇਹ ਕਿੰਨਾ ਅਚਰਜ ਸੰਜੋਗ ਸੀ ਕਿ ਪਰਦੇਸੀ-ਸਤਿਗੁਰੂ ਜੀ ਦੇ ਪੋਤਰੇ ਵਰਤਮਾਨ ਸਤਿਗੁਰੂ, ਪਰਮ ਸਤਿਕਾਰ ਯੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਇਸ ਸਮਾਗਮ ਵਿਚ ਵਿਰਾਜਮਾਨ ਸਨ। ਆਪ ਵੇਖੋਗੇ ਕਿ ਸਮਾਗਮ ਵਿਚ ਜੁੜੇ ਵਕਤਿਆਂ ਨੇ ਕਿਸ ਅਕੀਦਤ ਨਾਲ ਸ੍ਰੀ ਸਤਿਗੁਰੂ ਜੀ ਨੂੰ ਮੁਖ਼ਾਤਬ ਕੀਤਾ ਹੈ, ਸਤਿਕਾਰਿਆ ਹੈ।

16 ਜੁਲਾਈ ਐਤਵਾਰ ਦਾ ਦਿਨ, ਸ਼ਤਾਬਦੀ ਸਮਾਰੋਹ ਲਈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਹੀ ਪਰਵਾਨ ਕੀਤਾ ਸੀ ਤੇ ਇਸ ਦਿਨ ਲੰਡਨ ਦੇ ਪ੍ਰਸਿਧ ਈਲਿੰਗ ਟਾਊਨ ਹਾਲ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਸਮੇਂ ਨੂੰ ਦੁਹਰਾਇਆ ਜਾਣਾ ਤੇ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਜਾਣੀਆਂ ਸਨ।

ਇਸੇ ਦਿਹਾੜੇ ਨੂੰ ਸਸ਼ੋਭਤ ਕਰਨ ਲਈ ਸ੍ਰੀ ਸਤਿਗੁਰੂ ਜੀ ਹਫਤਾ ਭਰ ਪਹਿਲਾਂ ਥਾਈਲੈਂਡ ਤੋਂ ਪਧਾਰੇ ਸਨ। ਅਤੇ ਏਸੇ ਦਿਨ ਦੇ ਬਹਾਨੇ ਯੂ. ਕੇ. ਦੇ ਅਨੇਕਾਂ ਸ਼ਹਿਰੀਆਂ ਨੂੰ ਸਤਿਗੁਰੂ ਦਰਸ਼ਨ ਕਰਨ ਦਾ ਅਵਸਰ ਮਿਲਿਆ ਤੇ ਕਈ ਸਾਰੇ ਸ਼ਹਿਰਾਂ ਵਿਚ ਸ੍ਰੀ ਹਜ਼ੂਰ ਦੇ ਭੋਰਿਆਂ ਨੇ ਗ੍ਰਿਹ ਪਵਿਤਰ ਕਰਵਾਏ।

## ਕੁਝ ਈਲਿੰਗ ਟਾਊਨ ਹਾਲ ਬਾਰੇ

ਦੁਨੀਆਂ ਦੀ ਸਭ ਤੋਂ ਸੰਘਣੀ ਆਬਾਦੀ ਵਾਲੇ ਸ਼ਹਿਰ ਲੰਡਨ ਦਾ ਚੇਤਾ ਕਰੋ। ਜਿਥੋਂ ਦੀ ਮਿਟੀ ਨੂੰ ਕਈ ਲੋਕ ਸੋਨੇ ਨਾਲ ਤੁਲਨਾ ਦਿੰਦੇ ਹਨ। ਦੇਸਾਂ-ਵਿਦੇਸਾਂ ਤੋਂ ਲੋਕ ਹਰ ਬਹਾਨੇ ਲੰਡਨ ਆਉਂਦੇ ਤੇ ਏਥੇ ਰਿਹਾਇਸ਼ ਭਾਲਦੇ ਹਨ। ਏਥੇ ਸਮਾਗਮ ਕਰਨੇ ਤੇ ਸਮਾਗਮਾਂ ਲਈ ਹਾਲ ਖਾਲੀ ਲਭਣੇ ਤੇ ਬੁਕ ਕਰਵਾਣੇ ਇਕ ਮਸਲਾ ਹਨ। ਇਸ ਹਾਲ ਨੂੰ ਬੁਕ ਕਰਵਾਣ ਲਈ ਸਾਲ ਸਾਲ ਭਰ ਪਹਿਲਾਂ ਜਤਨ ਕਰਨਾ ਪੈਂਦਾ ਹੈ। ਸਤਿਗੁਰੂ ਰਾਮ ਸਿੰਘ ਪਰਦੇਸ ਗਵਨ ਕਮੇਟੀ ਯੂ. ਕੇ. ਵੀ ਸਾਲ ਭਰ ਤੋਂ ਇਸ ਦਿਹਾੜੇ ਲਈ ਤਿਆਰੀਆਂ ਕਰ ਰਹੀ ਸੀ, ਓਦੋਂ ਕੇਵਲ ਏਹੋ ਦਿਨ ਹੀ ਅਨ-ਬੁਕਡ (ਖਾਲੀ) ਸੀ। ਇਸ ਹਾਲ ਦਾ ਇਕ ਦਿਨ ਦਾ ਕਰਾਇਆ 2000 ਰੁਪੈ ਹੈ, ਇਹ ਦੇਣਾ ਕਰਕੇ ਕਮੇਟੀ ਨੇ ਆਪਣੇ ਫੰਕਸ਼ਨ ਲਈ ਬੁਕ ਕਰਵਾ ਲਿਆ। ਤੇ ਜ਼ਰੂਰੀ ਸੀ ਕਿ ਇਹ ਫੰਕਸ਼ਨ ਸ਼ਹਿਰ ਤੇ ਇਸ ਦੇ ਹਾਲ ਦੇ ਮੁਤਾਬਕ ਹੀ ਸ਼ਾਨਾਂ ਭਰਿਆ ਹੋਵੇ। ਈਲਿੰਗ ਹਾਲ ਸਾਊਥ ਹਾਲ ਤੋਂ 4 ਮੀਲ ਦੇ ਫ਼ਾਸਲੇ ਤੇ ਹੋਣ ਕਰਕੇ, ਸਾਊਥ ਹਾਲ ਦੀ ਜਨਤਾ ਫੰਕਸ਼ਨ ਵਿਚ ਭਾਗ ਲੈਣ ਲਈ ਹੁੰਮ ਹੁੰਮਾ ਕੇ ਆਈ ਹੋਈ ਸੀ। ਹੋਰ ਵੀ ਦੂਰ ਦਰਾਜ਼ ਦੇ ਸ਼ਹਿਰਾਂ ਦੇ ਨਾਮਧਾਰੀ ਤੇ ਇਹਨਾਂ ਦੇ ਪ੍ਰੇਮੀ ਆਪਣੀਆਂ ਗੱਡੀਆਂ ਲੈ ਕੇ ਭਾਰੀ ਗਿਣਤੀ ਵਿਚ ਆਏ ਹੋਏ ਸਨ।

ਇਸ ਹਾਲ ਦੀ ਉਪਰਲੀ ਛਤੇ 1500 ਕੁਰਸੀਆਂ ਸੁਸੱਜਤ ਸਨ। ਸਟੇਜ ਤੇ ਇਸ ਉਪਰ ਬੈਠਣ ਵਾਲਿਆਂ ਵਾਸਤੇ ਸਮੁੱਚਿਤ ਪ੍ਰਬੰਧ ਵੱਖਰਾ ਸੀ। ਸ਼ਤਾਬਦੀ ਕਮੇਟੀ ਦੇ ਮੈਂਬਰ ਪਹਿਲਾਂ ਹੀ ਏਥੇ ਪਹੁੰਚੇ ਹੋਏ ਸਨ। ਉਹਨਾਂ ਹੇਠਲੇ ਹਾਲ ਦੇ ਵਿਸ਼ਾਲ ਥਾਂ ਵਿਚ ਦੁਧੀਆ ਸਫ਼ੈਦ ਚੱਦਰਾਂ ਦੀ ਇੰਜ ਵਿਛਾਈ ਕਰ-ਕਰਵਾ ਦਿਤੀ ਜਿਵੇਂ ਨਾਮਧਾਰੀ ਮਹਾਨ ਸਮਾਗਮਾਂ ਵਿਚ ਸਤਿਗੁਰੂ ਜੀ ਅਤੇ ਸਾਧ ਸੰਗਤ ਲਈ ਦੀਵਾਨ ਸਥਾਨ ਦੀ ਤਿਆਰੀ ਕਰਵਾਈ ਜਾਂਦੀ ਹੈ।

## ਅਖ਼ਬਾਰਾਂ ਦਾ ਸਹਿਯੋਗ

ਯੂ. ਕੇ. ਵਿਚ ਭਾਰਤੀਆਂ ਦੇ ਪੰਜਾਬੀ ਤੇ ਅੰਗਰੇਜ਼ੀ ਅਖ਼ਬਾਰਾਂ ਨੇ ਸ਼ਤਾਬਦੀ ਕਮੇਟੀ ਦੇ ਪਰਯਤਨਾਂ ਦੁਆਰਾ ਆਪਣੇ ਵਿਸ਼ੇਸ਼ ਸਪਲੀਮੈਂਟ ਕਢੇ, ਜਿਨ੍ਹਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਤੇ ਮਿਸ਼ਨ ਬਾਰੇ ਬਾ-ਤਸਵੀਰ ਲੇਖ ਛਾਪੇ ਗਏ, ਖ਼ਾਸ ਕਰ 'ਦੇਸ ਪਰਦੇਸ' ਸਟਰ੍ਹਡ ਤੇ 'ਪੰਜਾਬ ਮੇਲ' ਲੰਡਨ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਇਹਨਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਯੂ. ਕੇ. ਆਮਦ ਸਮੇਂ ਦੀਆਂ ਬਾ-ਤਸਵੀਰ ਖ਼ਬਰਾਂ ਦਿਤੀਆਂ ਤੇ 16 ਜੁਲਾਈ ਦੇ ਫੰਕਸ਼ਨਾਂ ਨਾਲ ਸੰਬੰਧਤ 'ਪੰਜਾਬ ਟਾਈਮਜ਼' ਨੇ 4 ਪੇਜ ਤਸਵੀਰਾਂ ਸਮੇਤ ਨਾਮਧਾਰੀਆਂ ਨੂੰ ਅਰਪਤ ਕੀਤੇ। 'ਦੇਸ ਪਰਦੇਸ' ਨੇ 7 ਪੇਜਾਂ ਵਿਚ ਨਾਮਧਾਰੀ ਲੇਖਕਾਂ ਦੇ ਬਾ-ਤਸਵੀਰ ਲੇਖਾਂ ਨਾਲ ਪਾਠਕਾਂ ਨੂੰ ਵਾਕਫ਼ੀ ਦਿਤੀ। ਇਸ ਸੰਬੰਧ ਵਿਚ ਸ੍ਰੀ ਵੀ. ਡੀ. ਸ਼ਰਮਾ ਦੇ ਪੱਤਰ "ਏਕਤਾ" ਦਾ ਜ਼ਿਕਰ ਵੀ ਜ਼ਰੂਰੀ ਹੈ, ਜਿਸ ਨੇ ਸ਼ਤਾਬਦੀ ਸਪਲੀਮੈਂਟ ਪ੍ਰਕਾਸ਼ਤ ਕੀਤਾ।

ਈਲਿੰਗ ਟਾਊਨ ਹਾਲ ਵਿਚ 16 ਜੁਲਾਈ ਐਤਵਾਰ ਨੂੰ ਪਹੁੰਚਣ ਲਈ ਇਨ੍ਹਾਂ ਅਖ਼ਬਾਰਾਂ ਦੁਆਰਾ ਬਾਕਾਇਦਾ ਪਬਲਿਸਿਟੀ ਕੀਤੀ ਗਈ।

'ਇੰਡੀਆ ਵੀਕਲੀ' (ਅੰਗਰੇਜ਼ੀ) ਨੇ ਇਸ ਸਬੰਧ ਵਿਚ ਪੂਰੇ ਸਫ਼ੇ ਦਾ ਲੇਖ ਛਾਪਿਆ ਜਦ ਕਿ ਇਕ ਅੰਗਰੇਜ਼ੀ ਰਸਾਲੇ Word Forum ਨੇ ਅਠਾਰਾਂ ਸਫ਼ਿਆਂ ਦਾ, ਤਸਵੀਰਾਂ ਸਮੇਤ, ਵਖਰਾ ਸਪਲੀਮੈਂਟ ਛਾਪ ਕੇ ਨਾਮਧਾਰੀ ਇਤਿਹਾਸ ਨੂੰ ਦਸਾਂ ਦੇਸ਼ਾਂ ਵਿਚ ਬੈਠੇ ਆਪਣੇ ਪਾਠਕਾਂ ਤਕ ਪੁਚਾਉਣ ਦਾ ਕੰਮ ਕਰ ਕੇ ਸਾਡੇ ਪਰਚਾਰ ਵਿਚ ਸਾਡਾ ਬਹੁਤ ਹੱਥ ਵਟਾਇਆ। ਇਥੇ ਇਕ ਹੋਰ ਦੱਸਣ ਵਾਲੀ ਗੱਲ ਇਹ ਹੈ ਕਿ ਸਦਾ ਹੀ ਇਸ ਰਸਾਲੇ ਦਾ ਟਾਈਟਲ ਨੀਲੇ ਰੰਗ ਵਿਚ ਛਪਦਾ ਹੈ ਪਰ ਇਹ ਜਾਣਕੇ ਕਿ ਨਾਮਧਾਰੀ ਪੰਥ ਵਿਚ ਨੀਲੇ ਰੰਗ ਦੀ ਵਰਤੋਂ ਵਿਵਰਜਤ ਹੈ, ਸੰਪਾਦਕ ਤੇ ਛਾਪਕ ਨੇ ਇਸ ਅੰਕ ਦੇ ਟਾਈਟਲ ਦਾ ਰੰਗ ਬਦਲਕੇ, ਨਾਮਧਾਰੀ ਭਾਵਨਾਵਾਂ ਪ੍ਰਤੀ ਆਪਣਾ ਪੂਰਾ ਸਤਿਕਾਰ ਪ੍ਰਗਟਾਇਆ। ਪੰਜਾਬੀ ਦੇ 'ਪੂਰਬ ਪਛਮ' (ਪੰਦਰਾ ਰੋਜ਼ਾ) ਨੇ ਵੀ ਤਸਵੀਰਾਂ ਸਮੇਤ ਨਾਮਧਾਰੀ ਇਤਿਹਾਸ ਨਾਲ ਸਬੰਧਤ ਲੇਖ ਤੇ ਸੂਚਨਾਵਾਂ ਛਾਪੀਆਂ। ਉਰਦੂ ਮਿਲਾਪ (ਲੰਡਨ) ਨੇ ਵੀ ਆਪਣੇ ਅੰਕਾਂ ਵਿਚ ਇਸ ਸਮਾਗਮ ਤੇ ਸਤਿਗੁਰੂ ਜੀ ਦੇ ਇਸ ਦੌਰੇ ਨੂੰ ਥਾਂ ਦਿਤੀ।

'ਵੈਜੀਟੇਰੀਅਨ' ਅੰਗਰੇਜ਼ੀ ਪੱਤਰ ਨੇ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਮਦ ਅਤੇ ਸ਼ਤਾਬਦੀ ਸਮਾਰੋਹ ਬਾਰੇ ਵੇਰਵੇ ਦਿਤੇ।

ਸ਼ਤਾਬਦੀ ਕਮੇਟੀ, ਯੂ. ਕੇ. ਦੀਆਂ ਤਮਾਮ ਸਿਖ ਸੰਗਤਾਂ ਦੀ ਰਿਣੀ ਹੈ ਕਿ ਉਨ੍ਹਾਂ ਹਰ ਤਰ੍ਹਾਂ ਦਾ ਸਹਿਯੋਗ ਦੇ ਕੇ ਸਤਿਗੁਰੂ ਜੀ ਦੇ ਦਰਸ਼ਨ–ਸਮਾਗਮਾਂ ਅਤੇ ਸ਼ਤਾਬਦੀ ਫੰਕਸ਼ਨ ਨੂੰ ਖ਼ੁਸ਼ ਅਸਲੂਬੀ ਨਾਲ ਪਰਵਾਨ ਚਾੜ੍ਹਨ ਵਿਚ ਸਹਾਇਤਾ ਕੀਤੀ। ਅਰਦਾਸ ਹੈ ਕਿ ਅਸੀਂ ਵਿਦੇਸ਼ਾਂ ਵਿਚ ਰਹਿੰਦੇ ਭਾਰਤੀ ਬੇਵਿਤਕਰਾ ਇਕ ਦੂਜੇ ਦਾ ਸਨਮਾਨ ਸਤਿਕਾਰ ਕਰਦੇ ਰਹੀਏ।

## ਪਹਿਲਾ ਸਮਾਗਮ

ਦਿਨ ਐਤਵਾਰ। 16 ਜੁਲਾਈ 1972। ਦੁਨੀਆਂ ਦਾ ਅਤੀ ਮਸਰੂਫ਼ ਅਤੇ ਵਡੇਰਾ ਤ ਲੰਡਨ। ਇਸ ਸ਼ਹਿਰ ਦਾ ਮਹਾਨ ਆਕਰਸ਼ਤ ਹਾਲ ਈਲਿੰਗ ਟਾਊਨ ਹਾਲ। ਤੇ ਾਨੀਆ ਦੇ ਪਦਾਰਥਵਾਦੀ ਪ੍ਰਭਾਵ ਹੇਠ ਅਸ਼ਾਂਤ ਲੋਕਾਂ ਲਈ ਨਾਮਧਾਰੀ ਜਗਤ ਦਾ ਏਥੇ ਲਾ ਪਹਿਲਾ ਸਮਾਗਮ। ਜ਼ਰੂਰੀ ਸੀ ਇਹ ਪੂਰੀ ਤਰ੍ਹਾਂ ਨਾਮਧਾਰੀ ਰੰਗ-ਢੰਗ ਨਾਲ ਹੁੰਦਾ, ਰੇ ਨੌ ਵਜੇ ਤਕ ਨਾਮਧਾਰੀ ਸੰਗਤਾਂ, ਨਾਮਧਾਰੀਆਂ ਨਾਲ ਸੰਬੰਧਤ ਹੋਰ ਸਿਖ ਸੰਗਤਾਂ ੜ ਧਰਮ ਪਰਾਇਣ ਗੋਰਿਆਂ ਨਾਲ ਹਾਲ ਖਚਾ ਖਚ ਭਰ ਗਿਆ। ਵਿਛੀਆਂ ਹੋਈਆਂ ਏ ਚੱਦਰਾਂ ਵਿਚ ਆਮ ਕਰਕੇ ਸਫੈਦ ਬਸਤਰ ਪਹਿਨ ਕੇ ਆਈਆਂ ਸੰਗਤਾਂ ਨੇ ਇਕ ਜੁਗੀ ਦ੍ਰਿਸ਼ ਪੇਸ਼ ਕਰ ਦਿਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਜਿਹਨਾਂ ਦੇ ਨਾਂ ਲਈ ਹਰ ਨਾਮਧਾਰੀ ਅੱਠੇ ਪਹਿਰ ਵਿਆਕੁਲਤਾ ਰਖਦਾ ਹੈ, ਐਨ ਨੌਂ ਵਜੇ ਪਧਾਰੇ ਜਾਵਟਦਾਰ ਬਣੇ ਆਸਣ ਤੇ ਸ਼ੋਭਨੀਕ ਹੋ ਗਏ।

ਆਉਂਦਿਆਂ ਹੀ ਨਾਮ-ਸਿਮਰਨ ਦੀ ਅਰਦਾਸ ਹੋ ਗਈ।

ਆਉਣ ਵਾਲੀਆਂ ਸੰਗਤਾਂ ਨੂੰ ਮੁਨਾਸਬ ਥਾਵਾਂ ਤੇ ਬੈਠਾਣ ਲਈ ਸੰਗਤ ਦੇ ਪ੍ਰਧਾਨ ਸ: ਮ ਸਿੰਘ, ਲੰਡਨ ਦੇ ਸ: ਚੰਚਲ ਸਿੰਘ, ਲੀਡਜ਼ ਦੇ ਸ: ਪਿਆਰਾ ਸਿੰਘ ਅਤੇ ਬਰਮਿੰਘਮ : ਬਲਵੰਤ ਸਿੰਘ ਅਤੇ ਕੇ. ਐਸ. ਭਮਰਾ (ਲੇਖਕ) ਨੇ ਸੇਵਾ ਸੰਭਾਲ ਲਈ। ਇਕ ਘੰਟੇ ਂਦਰ ਅੰਦਰ ਹਾਲ ਦੇ ਨੁਕਰਾਂ ਕੋਨੇ ਭਰਪੂਰ ਹੋ ਗਏ।

ਹਾਲ ਦੇ ਦੋ ਦਰਵਾਜ਼ੇ ਹੋਣ ਕਾਰਨ ਇਕ ਪਾਸੇ ਬੀਬੀਆਂ ਦੇ ਬੈਠਣ ਦਾ ਯੋਗ ਪ੍ਰਬੰਧ ਦਿਤਾ ਗਿਆ।

ਭਜਨ ਸਮਾਧੀਆਂ ਨੇ ਲੰਡਨ ਵਾਲੀ ਸੰਗਤ ਨੂੰ ਇਕ ਅਭੁੱਲ ਨਜ਼ਾਰਾ ਦੇ ਦਿਤਾ ਤੇ ਇੰਜ ਜਿਵੇਂ ਅਸੀਂ ਕਿਸੇ ਤਕੜੇ ਹੋਲੇ ਦੇ ਫੰਕਸ਼ਨ ਵਿਚ ਬੈਠੇ ਹੋਈਏ।

ਨਾਮ ਸਿਮਰਨ ਸਮਾਪਤੀ ਦੀ ਅਰਦਾਸ ਮਗਰੋਂ ਪਰੋਗਰਾਮ ਅਨੁਸਾਰ ਲੈਸਟਰ ਦੇ ਾਰ ਬਾਵਾ ਸਿੰਘ ਜੀ ਨੇ, ਜੋ ਫ਼ਿਜੀ ਤੋਂ ਏਥੇ ਆ ਵੱਸੇ ਸਨ, ਡੇਢ ਘੰਟੇ ਵਿਚ ਹੱਲੇ ਦਾ ਨ ਸਜਾ ਕੇ ਸਰੋਤਿਆਂ ਨੂੰ ਗਦ ਗਦ ਕਰ ਦਿਤਾ। ਆਪ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਾਜ ਤੋਂ ਪਿਛੋਂ ਦੀ ਸਮੁੱਚੀ ਹਾਲਤ ਨੂੰ ਬਿਆਨਦਿਆਂ, ਸਿਖਾਂ ਦੇ ਚਰਿੱਤਰ ਨੂੰ ਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਲਗੀ ਢਾਹ, ਗੁਰੂ ਗੋਬਿੰਦ ਸਿੰਘ ਜੀ ਦੇ ਭਵਿੱਖ- ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ, ਜੀਵਨ ਤੇ ਇਤਿਹਾਸ ਵਿਚ ਉਹਨਾਂ ਦਾ ਣਾਇਕ ਰੋਲ ਹੱਲੇ ਦੇ ਦੀਵਾਨ ਦੁਆਰਾ ਕਥਨ ਕੀਤਾ। ਇਕ ਤੇਜ਼ ਚਾਲ ਮਹਾ ਨਗਰ ਤੇਜ਼ ਚਾਲ ਹੱਲੇ ਦੇ ਦੀਵਾਨ ਨੇ ਯੂ. ਕੇ. ਦੇ ਨਾਮਧਾਰੀਆਂ ਲਈ ਵੀ ਮੀਲ ਪੱਥਰ ਦਿਤਾ। ਇਹ ਰਸ ਕੋਈ ਡੇਢ ਘੰਟਾ ਬਣਿਆ ਰਿਹਾ।

## ਸ੍ਰੀ ਸਤਿਗੁਰੂ ਜੀ ਦੇ ਅੰਮ੍ਰਿਤ ਬਚਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਜਦੋਂ ਆਪਣੀ ਬਾਣੀ ਦਾ ਸ਼ੁਭ ਅਰੰਭ ਕੀਤਾ ਤਾਂ ਹਾਲ ਵਿਚ ਅਸਲੋਂ ਚੁੱਪ-ਚਾਂ ਹੋ ਗਈ। ਹਜ਼ੂਰ ਨੇ ਸੰਤ ਬਾਵਾ ਸਿੰਘ ਜੀ ਜਥੇਦਾਰ ਦੇ ਸੁਣਾਏ ਇਤਿਹਾਸ ਅਤੇ ਕੀਰਤਨ ਦੀ ਪ੍ਰਸ਼ੰਸ਼ਾ ਕਰਦਿਆਂ ਗੁਰਦੁਆਰਿਆਂ ਦੀ ਸਾਂਝੀ ਵਰਤੋਂ ਉਤੇ ਬਲ ਦਿੱਤਾ। ਆਪਨੇ ਫ਼ਰਮਾਇਆ ਕੀ ਨਾਮਧਾਰੀ ਸ਼ਹੀਦ ਤੇ ਕੀ ਦੂਜੇ ਜਿਨ੍ਹਾਂ ਨੇ ਵੀ ਦੇਸ਼ ਦੀ ਸੁਤੰਤਰਤਾ ਹਿਤ ਪ੍ਰਾਣ ਦਾਨ ਦਿੱਤੇ ਹਨ ਉਹ, ਬਿਨਾਂ ਵੰਡ-ਵਿਤਕਰੇ ਤੋਂ, ਦੇਸ਼ ਦਾ ਅਤੇ ਲੋਕਾਂ ਦਾ ਭਲਾ ਚਾਹੁਣ ਵਾਲੇ ਸਨ। ਸਿੱਖ ਸਮਾਜ ਦੀਆਂ ਨੀਹਾਂ ਪਵਿੱਤਰ ਲਹੂ ਤੇ ਪਿਆਰ ਦੀ ਮਿੱਟੀ ਨਾਲ ਉਸਰੀਆਂ ਹਨ। ਬਰਤਾਨਵੀ ਰਾਜ ਵੇਲੇ ਜਦੋਂ ਨਾਮਧਾਰੀਆਂ ਗੁਰਦੁਆਰਿਆਂ ਦੀ ਬੇਅਦਬੀ ਤੋਂ ਦੁਖੀ ਹੋ ਕੇ ਕੁਰਬਾਨੀਆਂ ਦਿੱਤੀਆਂ ਤਾਂ ਉਹ ਗੁਰਦੁਆਰੇ ਅਕਾਲੀਆਂ ਦੇ ਮਿਥ ਕੇ ਕੁਰਬਾਨੀਆਂ ਨਹੀਂ ਦੇ ਰਹੇ ਸਨ, ਸਗੋਂ ਸਤਿਗੁਰਾਂ ਦੇ ਹੀ ਧਰਮ ਪ੍ਰਚਾਰ ਦੇ ਕੇਂਦਰ ਮਿਥ ਕੇ ਐਸਾ ਕਰ ਰਹੇ ਸਨ। ਅੱਜ ਵੀ ਗੁਰਦੁਆਰੇ ਸਮੁੱਚੇ ਸਿੱਖਾਂ ਦੀ ਵਿਰਾਸਤ ਤੇ ਸ਼ਾਨ ਹਨ, ਇਹਨਾਂ ਵਿਚ ਵੰਡ ਵਿਤਕਰੇ ਨੂੰ ਗੁੰਜਾਇਸ਼ ਨਹੀਂ ਹੋਣੀ ਚਾਹੀਦੀ।

ਸਤਿਗੁਰੂ ਜੀ ਨੇ ਬਚਨ ਜਾਰੀ ਰਖਦਿਆਂ ਸੰਗਤ ਨੂੰ ਟੁੰਬਵੇਂ ਸ਼ਬਦਾਂ ਵਿਚ ਪ੍ਰੇਰਿਆ ਕਿ ਉਹ ਜਿਥੇ ਅਪਣੀ ਸੁਖ ਸੁਵਿਧਾ ਲਈ ਅਨੇਕਾਂ ਖਰਚ ਕਰਦੇ ਹਨ ਉਥੇ ਇਕ ਸਾਂਝੀ ਜਗਹ ਸਥਾਪਤ ਕਰਨ ਲਈ ਵੀ ਉਪਰਾਲਾ ਕਰਨ। ਸ੍ਰੀ ਜੀ ਨੇ ਚੇਤੇ ਕਰਵਾਇਆ ਕਿ ਛੇ ਸਾਲ ਪਹਿਲਾਂ ਵੀ ਇਹੋ ਬੇਨਤੀ ਕੀਤੀ ਸੀ ਕਿ ਥੋੜ੍ਹਾ ਜੇਹਾ ਉਦਮ ਕਰਕੇ ਜੇ ਸਾਂਝੇ ਹਾਲ ਦੀ ਉਸਾਰੀ ਵੱਲ ਧਿਆਨ ਤੇ ਖਰਚ ਲਾ ਦੇਈਏ ਤਾਂ ਅਸੀਂ ਜਦੋਂ ਚਾਹੀਏ ਆਪਣੀ ਜਗਹ ਵਿਚ ਮਿਲ-ਬੈਠਣ ਦਾ ਜਾਂ ਸਤਿ ਸੰਗਤ ਦਾ ਪਰੋਗ੍ਰਾਮ ਬਣਾ ਸਕਦੇ ਹਾਂ।

ਅਨੇਕਾਂ ਮਿਸਾਲਾਂ ਦੇ ਕੇ ਦੀਨ ਦਿਆਲ ਜੀ ਨੇ ਨਾਮਧਾਰੀਆਂ ਨੂੰ ਇਕ ਆਪਣਾ ਦੀਵਾਨ ਸਥਾਨ ਬਣਾਉਣ ਲਈ ਆਗ੍ਰਹਿ ਕੀਤਾ। ਘੱਟੋ ਘੱਟ 100 ਤੇ ਵੱਧ ਤੋਂ ਵੱਧ 1000 ਪਾਉਂਡ ਦੇਣ ਵਾਲਿਆਂ ਨੂੰ ਸ੍ਰੀ ਹਜ਼ੂਰ ਜੀ ਨੇ ਯਾਦ ਫ਼ਰਮਾਇਆ।

## ਪੰਡਿਤ ਗੋਪਾਲ ਸਿੰਘ ਜੀ

ਨਾਮਧਾਰੀ ਪੰਥ ਦੇ ਸਿਰਮੋਰ ਪਰਚਾਰਕ ਗੋਪਾਲ ਸਿੰਘ ਜੀ ਨੇ ਸਤਿਗੁਰੂ ਜੀ ਦਾ ਹੁਕਮ ਪਾਕੇ ਆਪਣਾ ਪ੍ਰੇਰਕ ਵਿਆਖਿਆਨ ਅਰੰਭ ਦਿੱਤਾ। ਸ੍ਰੀ ਸਤਿਗੁਰੂ ਜੀ ਦੀ ਇੱਛਾ ਤੇ ਫੁੱਲ ਚੜ੍ਹਾਣ ਦੀ ਪ੍ਰੇਰਣਾ ਦੇਣ ਤੋਂ ਬਾਦ ਆਪ ਨੇ ਗੁਰਸਿੱਖੀ ਦੇ ਸਿਧਾਂਤ ਦੀ ਵਿਆਖਿਆ ਕੀਤੀ। ਆਪ ਨੇ ਚਾਰ ਪ੍ਰਕਾਰ ਦੇ ਗੁਰੂ, ਉਹਨਾਂ ਵਿਚ ਸਿੱਖ ਗੁਰੂਆਂ ਦਾ ਸਥਾਨ, ਗੁਰੂ ਵੱਡਾ ਹੈ, ਸੰਗਤ ਨੂੰ ਇੱਕੀ ਵਿਸਵੇ ਕਹਿਣ ਦਾ ਮਤਲਬ ਤਾਂ ਕੇਵਲ 20 ਨਾਲ 1 ਹੋਰ ਮਿਲ ਜਾਣ ਦੀ ਗੱਲ ਹੈ ਜਿਥੇ ਸਤਿਗੁਰੂ ਹੋਵੇ ਉਥੇ ਸੰਗਤ ਬਣਾ ਸਕਦਾ ਹੈ, ਪਰ ਸੰਗਤ ਗੁਰੂ ਨਹੀਂ ਬਣਾ ਸਕਦੀ; ਇਸ ਮਤ ਨੂੰ ਸਪੱਸ਼ਟ ਕੀਤਾ।

"ਕਲਿਜੁਗ ਵਿਚ ਝੰਡਾ ਝੂਲਰਿਆ ਗੁਰੂ ਰਾਮ ਸਿੰਘ ਤੇਰਾ" ਦੀ ਟੇਕ ਲੈ ਕੇ ਪੰਡਿਤ ਜੀ ਨੇ ਪ੍ਰਦੇਸ਼ ਗਵਨ-ਸ਼ਤਾਬਦੀ ਦੇ ਸੰਬੰਧ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਨਾਨਕ ਦੀ ਪਰੰਪਰਾ ਦਾ ਸਹੀ ਵਾਰਸ ਸਾਬਤ ਕੀਤਾ ਤੇ ਅਨੇਕਾਂ ਉਦਾਹਰਣਾਂ ਨਾਲ ਗੁਰੂ ਰਾਮ ਸਿੰਘ ਜੀ ਦੇ ਸਿੱਖਾਂ, ਮਰਯਾਦਾ, ਜੀਵਨ-ਜਾਚ ਆਦਿ ਤੇ ਚਾਨਣਾ ਪਾਇਆ। ਉਹ ਸਾਰੇ ਸੰਸੇ ਤੇ ਭਰਮ ਨਵਿਰਤ ਕੀਤੇ ਜੋ ਨਾਮਧਾਰੀਆਂ ਬਾਰੇ ਆਮ ਕਰਕੇ ਪਾਏ-ਪੁਆਏ ਜਾਂਦੇ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਜਿਵੇਂ ਸਿੱਖੀ ਦੇ ਆਦਰਸ਼ ਨੂੰ ਸੁਰਜੀਤ ਕੀਤਾ ਤੇ ਵਿਕਸਿਤ ਕੀਤਾ, ਇਨ੍ਹਾਂ ਤੋਂ ਪਿਛੋਂ ਜਿਵੇਂ ਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਵਰਤਮਾਨ ਸਤਿਗੁਰੂ ਜੀ ਨੇ ਇਸ ਨੂੰ ਕਾਇਮ ਰਖਿਆ ਹੈ, ਪੰਡਤ ਜੀ ਨੇ ਪ੍ਰਭਾਵਸ਼ਾਲੀ ਢੰਗ ਵਿਚ ਬਿਆਨ ਕੀਤਾ। ਸਾਢੇ ਗਿਆਰਾਂ ਤੋਂ ਇਕ ਵਜੇ ਤਕ ਪੰਡਿਤ ਜੀ ਨੇ ਜਿਵੇਂ ਪਤਿਤ ਪਾਵਨੀ ਗੰਗਾ ਵਹਾ ਛੱਡੀ।

ਪੰਡਤ ਜੀ ਦੇ ਦੀਵਾਨ ਉਪ੍ਰੰਤ ਏਸੇ ਹਾਲ ਵਿਚ ਹੀ ਲੰਗਰ ਛਕਣ-ਛਕਾਣ ਦਾ ਪ੍ਰਬੰਧ ਕੀਤਾ ਗਿਆ। ਭਾਵੇਂ ਸੰਗਤਾਂ ਦਾ ਪਹਿਲਾ ਇਕੱਠ ਸਾਊਥ ਹਾਲ ਵਿਚ ਹੋਇਆ ਸੀ ਤੇ ਓਥੇ ਲੰਗਰ ਛਕ-ਛਕਾ ਲਿਆ ਗਿਆ ਸੀ, ਪਰ ਸ਼ਤਾਬਦੀ ਕਮੇਟੀ ਦੇ ਪ੍ਰਬੰਧਕ ਸਜਣਾਂ ਨੇ ਈਲਿੰਗ ਹਾਲ ਵਿਚ ਵੀ ਲੰਗਰ ਦਾ ਪ੍ਰਬੰਧ ਕਰ ਲਿਆ ਸੀ ਅਤੇ ਜਿਥੇ ਜਿਥੇ ਕੋਈ ਖਲੋਤਾ-ਬੈਠਾ ਸਜਣ ਸੀ, ਉਥੇ ਉਥੇ ਹੀ ਪ੍ਰਸ਼ਾਦ ਛਕ ਕੇ, ਦੂਜੇ ਤੇ ਖਾਸ ਸਮਾਗਮ ਲਈ ਸੰਗਤਾਂ ਤਿਆਰ ਹੋ ਗਈਆਂ।

## ਦੂਜਾ ਸਮਾਗਮ

ਈਲਿੰਗ ਟਾਊਨ ਹਾਲ ਦਾ ਉਪਰਲਾ ਭਾਗ। 1500 ਸੱਜਣ ਕੁਰਸੀਆਂ ਤੇ ਸੁਸੱਜਤ ਸਨ। ਸਾਹਮਣੇ ਸਟੇਜ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਅਤੇ ਹੋਰ ਸਨਮਾਨ ਯੋਗ ਲੀਡਰ ਬੈਠੇ ਸ਼ੋਭਾ ਪਾ ਰਹੇ ਸਨ। ਪਿੱਛੇ ਉੱਚਾ ਵਡੇ ਵਡੇ ਅੰਗਰੇਜ਼ੀ ਅੱਖਰਾਂ ਵਿਚ ਲਿਖਿਆ ਏਹ ਬੈਨਰ ਚਮਕ ਰਿਹਾ ਸੀ : **CENTENARY OF SATGURU RAM SINGH JI'S EXILE**। ਬੈਨਰ ਤੋਂ ਉਪਰ ਇਕ ਵੱਡੀ ਸਾਰੀ ਸਤਿਗੁਰੂ ਰਾਮ ਸਿੰਘ ਜੀ ਦੀ ਫੋਟੋ ਫੁਲ-ਹਾਰਾਂ ਨਾਲ ਸਨਮਾਨਤ ਸੀ।

ਯੂਰਪ ਦੇ ਲੋਕ ਜਿਵੇਂ ਵਕਤ ਦੇ ਕਦਰਦਾਨ ਹਨ, ਐਨ ਪੂਰੇ ਦੋ ਵਜੇ ਹਰ ਆਉਣ ਵਾਲਾ ਆ ਚੁਕਾ ਸੀ। ਤੇ ਇਸ ਸ਼ਹਿਰ ਦੇ ਮੇਅਰ (ਨਗਰ ਦਾ ਪਰਮੁਖ ਅਧਿਕਾਰੀ), ਜਿਸ ਨੂੰ ਅੰਦਰ ਲਿਆਉਣ ਦੀ ਡਿਊਟੀ ਸ੍ਰ: ਗੁਰਚਰਨ ਸਿੰਘ ਕੁੰਦੀ ਲੀਡਜ਼ ਵਾਲੇ ਅਤੇ ਇਸ ਲੇਖਕ ਦੀ ਸੀ, ਜਦੋਂ ਸਾਡੇ ਨਾਲ ਹਾਲ ਵਿਚ ਪਹੁੰਚੇ ਤਾਂ ਸੁਆਗਤ ਦੀ ਸਰਗਰਮੀ ਦੇਖਣੀ ਹੀ ਬਣਦੀ ਸੀ। ਸਾਰੇ ਪਾਸੇ ਇਕ ਖੁਸ਼ੀਆਂ ਦਾ ਮਾਹੌਲ ਛਾ ਗਿਆ। ਅਸੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ਼ਹਿਰ ਦੇ ਮੇਅਰ ਦੇ ਮੁਖੜਿਆਂ ਤੇ ਪਰਸਪਰ ਸਤਿਕਾਰ ਦੀਆਂ ਰੌਆਂ ਨੂੰ ਆਂਦਿਆਂ-ਜਾਂਦਿਆਂ ਵੇਖ ਰਹੇ ਸਾਂ। ਨਾਮਧਾਰੀ ਸੰਗਤਾਂ ਲਈ ਇਹ ਪਹਿਲਾ ਵੱਡਾ ਸੁਭਾਗ ਸਮਾਂ ਸੀ ਜਦੋਂ ਇਕ ਉੱਚ ਪੱਧਰੀ ਫੰਕਸ਼ਨ ਵਿਚ ਉਹ ਆਪਣੇ

ਦਰਮਿਆਨ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਅਤੇ ਨਗਰ-ਪਿਤਾ ਨੂੰ ਪਧਾਰਿਆਂ ਵੇਖ ਰਹੇ ਸਨ। ਸ੍ਰੀ ਮਾਨ ਸੇਠ ਤਿਰਲੋਕ ਸਿੰਘ ਜੀ, ਜੋ ਕੌਮਾਂਤਰੀ ਸ਼ਤਾਬਦੀ ਸਮਿਤੀ ਦੇ ਪ੍ਰਧਾਨ ਹਨ, ਵੀ ਇਸ ਸਮੇਂ ਸ੍ਰੀ ਸਤਿਗੁਰੂ ਜੀ ਨਾਲ ਲੰਡਨ ਵਿਖੇ ਪਹੁੰਚੇ ਹੋਏ ਸਨ ਤੇ ਹੁਣ ਇਸ ਫੰਕਸ਼ਨ ਵਿਚ ਹਾਜ਼ਰ ਸਨ।

ਸਾਰੀ ਸੰਗਤ ਤੇ ਸਟੇਜ ਤੇ ਬੈਠੇ ਸੱਜਣ ਖਲੋ ਗਏ। ਸ੍ਰੀ ਸਤਿਗੁਰੂ ਜੀ ਨੂੰ ਮੇਅਰ ਦੀ ਕੁਰਸੀ ਬੈਠਣ ਲਈ ਪੇਸ਼ ਕੀਤੀ ਗਈ। ਇਹ ਕੁਰਸੀ ਅਤੀ ਸੁੰਦਰ ਤਾਂ ਸੀ ਹੀ, ਸਭ ਤੋਂ ਉੱਚੀ ਵੀ ਸੀ। ਮੇਅਰ ਆਪ ਦੂਜੇ ਸੱਜਣਾਂ ਦੇ ਬਰਾਬਰ ਕੁਰਸੀਆਂ ਤੇ ਬੈਠ ਗਏ। ਸਟੇਜ ਤੇ ਬੈਠੇ ਵਿਅਕਤੀਆਂ ਦੀ ਤਰਤੀਬ ਇੰਜ ਸੀ। ਖੱਬਿਓਂ ਸਜੇ : ਸਟੇਜ ਸਕੱਤਰ ਮਿਸਟਰ ਮਾਰਕ੍ਰਿਸ; ਸ੍ਰ. ਪ੍ਰੀਤਮ ਸਿੰਘ ਜੀ ਪ੍ਰਧਾਨ, ਨਾਮਧਾਰੀ ਸੰਗਤ ਯੂ. ਕੇ.; ਸੇਠ ਤ੍ਰਿਲੋਕ ਸਿੰਘ ਜੀ, ਪ੍ਰਧਾਨ ਕੌਮਾਂਤਰੀ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਿਤੀ ; ਪਰਮ ਪਾਵਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ; ਆਦਰਣੀਯ ਮੇਅਰ, ਮਿਸਟਰ ਮੈਸਨ ; ਕੇ. ਐਸ. ਭਮਰਾ, ਪ੍ਰਧਾਨ ਸ. ਰਾ. ਸਿੰਘ ਪ੍ਰਦੇਸ਼ ਗਵਨ ਸ਼ਤਾਬਦੀ ਕਮੇਟੀ ਯੂ. ਕੇ.; ਸ੍ਰੀ ਵਿਸ਼ਨੂੰ ਦੱਤ ਸ਼ਰਮਾ ; ਡਾ: ਲਾਟੋ, ਪ੍ਰਧਾਨ ਵੈਜੀਟੇਰੀਅਨ ਕਾਂਗਰਸ ; ਸ੍ਰ. ਗੁਰਬਚਨ ਸਿੰਘ ਸੋਹਲ, ਉੱਘਾ ਵਪਾਰੀ ; ਸ੍ਰ. ਮੋਤਾ ਸਿੰਘ, ਬੈਰਿਸਟਰ ਐਟ ਲਾ ; ਮਿ: ਬਿਡਵੈੱਲ **M.P.** ਅਤੇ ਸ੍ਰ. ਹਰਵਿੰਦਰ ਸਿੰਘ, ਜਨਰਲ ਸਕੱਤਰ ਸ਼ਤਾਬਦੀ ਸਮਿਤੀ ਭਾਰਤ।

ਫੰਕਸ਼ਨ ਦੇ ਅਰੰਭ ਵਿਚ ਮਿ: ਮੈਸਨ ਮੇਅਰ ਨੇ ਉਠ ਕੇ ਸ੍ਰੀ ਸਤਿਗੁਰੂ ਜੀ ਦੇ ਗਲੇ ਵਿਚ ਸੁਆਗਤ-ਹਾਰ ਪਹਿਨਾਇਆ ਤੇ ਜੀ ਆਇਆਂ ਆਖਿਆ। ਫੇਰ ਸੇਠ ਤ੍ਰਿਲੋਕ ਸਿੰਘ ਜੀ ਨੂੰ, ਯੂ. ਕੇ. ਸ਼ਤਾਬਦੀ ਕਮੇਟੀ ਦੇ ਪ੍ਰਧਾਨ ਕੇ. ਐਸ. ਭਮਰਾ ਨੇ ਹਾਰ ਪਹਿਨਾਇਆ। ਇਸ ਤਰ੍ਹਾਂ ਸਟੇਜ ਤੇ ਸਸ਼ੋਭਤ ਸਭ ਸਜਣਾਂ ਨੂੰ ਹਾਰ ਪਹਿਨਾਏ ਗਏ। ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਸ੍ਰ. ਪ੍ਰੀਤਮ ਸਿੰਘ ਜੀ ਨੇ ਮਿ: ਬਿਡਵੈੱਲ ਐਮ. ਪੀ. ਨੂੰ ਹਾਰ ਪਾ ਕੇ ਅਗਲੀ ਕਾਰਵਾਈ ਲਈ ਸਮਾਂ ਵਿਹਲਾ ਕਰ ਦਿੱਤਾ।

## ਭਾਸ਼ਣਾਂ ਦਾ ਆਰੰਭ

ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸਕੱਤਰ ਤੇ ਸ਼ਤਾਬਦੀ ਸਮਿਤੀ ਦੇ ਸਕੱਤਰ ਸ੍ਰੀ ਸਵਰਨ ਸਿੰਘ ਜੀ ਸਨੇਹੀ ਨੇ ਅੱਜ ਦੀ ਕਾਰਵਾਈ ਨੂੰ ਠੀਕ ਢੰਗ ਨਾਲ ਪਰਵਾਨ ਚੜ੍ਹਾਣ ਲਈ ਇੰਟਰਨੈਸ਼ਨਲ ਵੈਜੀਟੇਰੀਅਨ ਯੂਨੀਅਨ ਦੇ ਸਾਬਕਾ ਪ੍ਰਧਾਨ ਮਿਸਟਰ ਮਾਰਕ੍ਰਿਸ ਨੂੰ ਸਟੇਜ ਤੇ ਪੇਸ਼ ਕੀਤਾ।

ਮਿਸਟਰ ਮਾਰਕ੍ਰਿਸ ਕਈ ਜ਼ਬਾਨਾਂ ਦੇ ਮਾਹਰ ਹਨ। ਸੰਸਾਰ-ਯਾਤਰੀ ਅਤੇ ਅੱਛੇ ਖਾਸੇ ਵਿਦਵਾਨ ਹਨ। ਮਿ: ਮਾਰਕ੍ਰਿਸ ਨੇ ਬੜੀ ਤੇਜ਼ੀ ਨਾਲ ਪਰ ਸਤਿਕਾਰ ਭਰਪੂਰ ਖਲੋ ਕੇ ਸੰਗਤ ਵਲ ਕ੍ਰਿਤਗਤਾ ਸੂਚਕ ਨਜ਼ਰਾਂ ਸੁਟਦਿਆਂ ਇੰਜ ਕਹਿਣਾ ਸ਼ੁਰੂ ਕੀਤਾ।

Sri Sat Guru Jagjit Singh Ji, His Worship The Mayor, Mr. Mason, Honoured Guests, Ladies and Gentlemen.

First of all, I want to thank His Holiness for inviting me to this meeting and I want to thank his Secretary, Sri Swaran Singh Sanehi, for his introduction. You may wonder why I have been invited to inaugurate this meeting and I will tell you there are two main reasons. First of all, whenever I have been introduced in India, by my dear friend.

She always tells the audience that I am an Indian in white skin. The second reason is that I have had a great dear of experience in keeping speakers from talking too much and too long, so I ask the speakers to kindly co-operate with me and help me in this very, very difficult task.

The first thing I should do, of course, is to give a good example and not speak too long myself. For those friends who perhaps are not familiar with the Sikhs in India—for many generations the Sikhs were noted for their bravery and courage in war—and on one fine day in 1857, one of the leaders (and if I remember correctly it was Sri Satguru Ram Singh Ji) was the light and became a vegetarian.

It is always an individual who takes a step in the right direction and leads the others who have seen the light to follow and for over 100 years the sect which I believe is called the Kukas, have followed the course of non violence and peace and it is very important that the world understands that we cannot make peace : you have to see the thing you want to know if you want to know peace. You have to be peaceful and this is what this particular Sikh sect is being. And as the former Executive of the International Vegetarian Union, I wish to express my great gratitude to all of the Kukas sect for helping us to become peaceful.

The problem we are up against, of course, is our mind/body mechanism which re-acts instead of acting. We re-act according to our habits, our likes and dislikes and what we must do is to act and —simply, it is no problem—you just step out of the conditioning and do the needful thing and...That's all there is to it and there's no sense in making a big problem out of it. Science has to-day broken the world into small fragments of the whole group and what we

must do is see the whole truth which will make us free and if you have any doubt about what the whole truth is, all you have to do is to follow the leadership of His Holiness and you will rise to ever higher levels of understanding.

I have the pleasure of introducing our first speaker, who is His Worshipful Mayor of Ealing and without further comment I ask Mr. Mayor to address you. Thank you.

ਮਿ: ਮਾਰਕ੍ਰਿਸ ਨੇ ਆਪਣੇ ਅਰੰਭਕ ਸ਼ਬਦਾਂ ਤੋਂ ਬਾਦ ਅੱਜ ਦੇ ਮੁਖ ਪ੍ਰਾਹੁਣੇ ਈਲਿੰਗ ਦੇ ਮੇਅਰ ਦਾ ਨਾਮ ਤਕਰੀਰ ਕਰਨ ਲਈ ਲਿਆ ਤੇ ਸ਼੍ਰੀ ਮੇਸਨ ਨੇ ਇਸ ਪ੍ਰਕਾਰ ਆਪਣੇ ਭਾਵ ਵਿਅਕਤ ਕੀਤੇ :

**His Worship, the Mayor of Ealing**

Your Holiness, Members of Parliament, Honoured Guests, Ladies and Gentlemen,

It is with great pleasure that I welcome you all here this afternoon to this hall in the Town Hall of the London Borough of Ealing to celebrate what is a most important occasion, the Centenary of the Exile of the Founder of your Sect. As the previous speaker has already said, it takes one individual to start a movement but it is only when the fertile land is there that the movement spreads so rapidly as your movement did at the time.

There was oppression on the part of the Imperial Government and where there is oppression, there is always a fertile place for the seed of freedom to be sown and therefore, it is not surprising that within a few years, the tide against oppression became so much that they had to exile the founder of your sect. Eventually, of course, although it was very many years later with the advent of Mahatama Gandhi and his co-ordination of his forces against oppression and believing in civil disobedience and non violence as the dual founder, they succeeded in obtaining freedom for India. These days, of course, one tends to forget that there were the old days when freedom was suppressed everywhere but, of course, we have a long way to go now before you have freedom throughout the whole world. Because freedom is not freedom from a foreign oppression, most of which has now gone, but freedom from within nations and I was very pleased to see that one of the principles of your sect is respect for other religions, because not only has your

sect high ideals and respect for ones fellow man and woman, but there are other religions throughout the world who believe in the same high principles and it is only with respect for ones fellow man and woman and also respect for others beliefs—providing they do not transgress the dignity of man—that the world can make progress. And as the previous speaker has also said, there cannot be any peace. It is not so very far away from here this present weekend where this a being proved and it is being proved practically every weekend recently within the U.K. and therefore I would like to give you my good wishes this afternoon. I hope your celebrations are most successful and thank you for inviting me here.

ਸੇਠ ਤ੍ਰਿਲੋਕ ਸਿੰਘ ਜੀ ਕੌਮਾਂਤਰੀ ਸ਼ਤਾਬਦੀ ਸਮਿਤੀ ਦੇ ਪ੍ਰਧਾਨ ਨੂੰ ਤਕਰੀਰ ਕਰਨ ਲਈ ਕਹਿੰਦਿਆਂ ਮਿ: ਮਾਰਕ੍ਰਿਸ ਨੇ ਕਿਹਾ :

*Our next speaker is Mr. Taroik Singh, the International President of the D. C. Committee. I do not know what D.C. stands for but you will hear about that from the next speaker.*

## ਸੇਠ ਤ੍ਰਿਲੋਕ ਸਿੰਘ

ਸ੍ਰੀ ਸਤਿਗੁਰੂ ਜੀ, ਮੇਅਰ ਸਾਹਿਬ, ਮੈਂਬਰ ਪਾਰਲੀਮੈਂਟ, ਸਜਣੋਂ, ਮਾਤਾਓ ਤੇ ਭੈਣੋਂ !

ਸਚੇ ਪਾਤਸ਼ਾਹ ਜੀ ਨੇ ਮੇਰੇ ਤੇ ਬੜੀ ਹੀ ਕ੍ਰਿਪਾ ਕੀਤੀ ਹੈ ਜੋ ਮੈਨੂੰ ਏਥੇ ਬੁਲਾ ਕੇ ਸਭ ਦੇ ਦਰਸ਼ਨ ਕਰਵਾਏ ਹਨ, ਮੈਂ ਸਮੇਂ ਸਿਰ ਹੀ ਪਹੁੰਚ ਗਿਆ ਹਾਂ ਜਦੋਂ ਕਿ ਸ਼ਤਾਬਦੀ ਦਾ ਸਮਾਗਮ ਸ਼ੁਰੂ ਕੀਤਾ ਜਾ ਰਿਹਾ ਹੈ । ਸਾਡੇ ਵਾਸਤੇ ਇਹ ਬੜਾ ਵਡਾ ਕੁਰਬਾਨੀ ਦਾ ਦਿਨ ਹੈ । 17-18 ਜਨਵਰੀ 1872 ਕਿੰਨਾ ਸਰਦੀ ਵਾਲਾ ਦਿਨ ਸੀ, ਪਰ ਇਹ ਠੰਢ ਨਾ ਤਾਂ ਮਿ: ਕਾਵਨ ਨੂੰ ਪੋਹੀ ਜਿਸ ਨੇ ਬਦਲੇ ਦੀ ਅੱਗ ਨਾਲ 66 ਨਾਮਧਾਰੀਆਂ ਨੂੰ ਤੋਪਾਂ ਅਗੇ ਉਡਾਇਆ ਅਤੇ ਨਾ ਹੀ ਉਹਨਾਂ ਸਿੰਘਾਂ ਲਈ ਇਹ ਦਿਨ ਠੰਢਾ ਸੀ ਜੋ ਦੇਸ਼ ਧਰਮ ਦੀ ਸਰਗਰਮੀ ਨਾਲ ਓਤਪ੍ਰੋਤ ਸਨ । 18 ਜਨਵਰੀ ਨੂੰ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪਰਦੇਸ ਨਿਰਵਾਸਤ ਕੀਤਾ ਗਿਆ । ਅਸੀਂ ਉਨ੍ਹਾਂ ਤੋਂ ਪਿਛੋਂ ਕੀ ਕੀਤਾ ਹੈ, ਇਹ ਅਸਾਂ ਵੇਖਣਾ ਹੈ ।

ਜਿਨ੍ਹਾਂ ਗੋਰਿਆਂ ਨੇ ਇਹ ਕੰਮ ਕੀਤਾ ਸੀ, ਉਨ੍ਹਾਂ ਦੇ ਭਰਾ ਭਾਈ ਗੋਰੇ ਹੀ ਅੱਜ ਸਟੇਜ ਤੇ ਸਤਿਗੁਰਾਂ ਦੇ ਗੁਣ ਗਾਣ ਕਰ ਰਹੇ ਹਨ । ਇਹ ਸਭ ਸਤਿਗੁਰੂ ਸਚੇ ਪਾਤਸ਼ਾਹ ਦੀ ਕ੍ਰਿਪਾ ਹੈ ਜੋ ਸਭ ਤੋਂ ਬਲਵਾਨ ਹਨ । ਗੋਰੇ ਤੇ ਨਿਉਂ ਗਏ ਹਨ, ਅਸੀਂ ਵੀ ਸਤਿਗੁਰਾਂ

ਅਗੇ ਅਰਦਾਸ ਕਰੀਏ ਸਾਨੂੰ ਵੀ ਬਖਸ਼ਣ ।

ਸਾਧ ਸੰਗਤ ਨੇ ਬੜੀ ਬਖਸ਼ਸ਼ ਕੀਤੀ ਹੈ ਜੋ ਸਵੇਰ ਤੋਂ ਹੁਣ ਤਕ ਗੁਰਬਾਣੀ ਤੇ ਭਜਨ ਦਾ ਪਰਵਾਹ ਚਲਾਈ ਰਖਿਆ ਹੈ ਤੇ ਸਤਿਗੁਰਾਂ ਅਤੇ ਸ਼ਹੀਦਾਂ ਦੀ ਯਾਦ ਮਨਾਈ ਹੈ। ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਮੇਰੇ ਪਿਤਾ ਜੀ ਨੇ ਰਜ ਰਜ ਕੀਤੇ ਸਨ, ਉਹ ਦਸਿਆ ਕਰਦੇ ਸਨ ਕਿ ਗੁਰੂ ਹਰੀ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਤੋਂ ਬਾਦ ਧੌਣ ਨਿਵਾ ਕੇ ਹੀ ਰਹੇ ਤੇ ਭਜਨ ਕਰਦੇ ਰਹੇ—ਉਹਨਾਂ ਦੀ ਯਾਦ ਵਿਚ।

ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਨੇ ਛੋਟੀ ਉਮਰ ਵਿਚ ਹੀ ਮਹਾਨ ਕੁਰਬਾਨੀ ਦਿਤੀ ਪਰ ਉਹਨਾਂ ਧਰਮ ਨਹੀਂ ਛਡਿਆ—ਸਾਨੂੰ ਵੀ ਉਨ੍ਹਾਂ ਵਾਂਗ ਹੀ ਧਰਮ ਤੇ ਦ੍ਰਿੜ੍ਹ ਰਹਿਣਾ ਚਾਹੀਦਾ ਹੈ। ਸਾਨੂੰ ਤਾਂ ਸਭ ਤਰ੍ਹਾਂ ਦੇ ਸੁਖ ਨਸੀਬ ਹਨ, ਘਟੋ ਘਟ ਰੋਜ਼ਾਨਾ ਇਕ ਘੰਟਾ ਵਕਤ ਕਢਕੇ ਸਿਮਰਨ ਕਰਕੇ ਅਰਜ਼ ਕਰੀਏ : 100 ਸਾਲ ਹੋ ਗਿਆ ਏ ਵਿਛੜਿਆਂ ਨੂੰ ਹੁਣ ਤੇ ਦਰਸ਼ਨ ਦਿਓ। ਸਿਖੀ ਸਿਦਕ ਲਈ ਮੰਗ ਮੰਗੀਏ।

(ਏਥੇ ਉਨ੍ਹਾਂ ਸ: ਭਜਨ ਸਿੰਘ ਰੀਹਲ ਦੀ ਉਦਾਹਰਣ ਦਿਤੀ ਜਿਨ੍ਹਾਂ ਦਾ ਅਜੇ ਹੁਣੇ ਹੀ 21 ਸਾਲਾਂ ਦਾ ਨੌਜਵਾਨ ਤੇ ਹੋਣਹਾਰ ਪੁਤਰ ਅਕਾਲ ਚਲਾਣਾ ਕਰ ਗਿਆ ਪਰ ਰੀਹਲ ਜੀ ਨੇ ਭਾਣਾ ਮਿਠਾ ਕਰਕੇ ਮੰਨਿਆਂ ਤੇ ਇਕ ਵੀ ਹੰਝੂ ਰਜ਼ਾ ਦੇ ਖਿਲਾਫ ਨਹੀਂ ਕੇਰਿਆ-ਸਤਿਗੁਰਾਂ ਦੀ ਬਹੁਤ ਬਖਸ਼ਸ਼ ਹੈ ਉਹਨਾਂ ਤੇ।)

ਸ੍ਰੀ ਭਮਰਾ ਜੀ ਜੋ ਮੇਰੇ ਪਾਸ ਹੀ ਬੈਠੇ ਹਨ, ਇਹਨਾਂ ਨੇ ਜੋ ਉਦਮ ਕਰਕੇ ਏਥੇ ਇਹ ਦਿਨ ਮਨਾਣ ਦਾ ਪ੍ਰਬੰਧ ਕੀਤਾ ਹੈ, ਇਹ ਬਹੁਤ ਹੀ ਸ਼ਲਾਘਾ ਯੋਗ ਹੈ।

(ਸੇਠ ਤ੍ਰਿਲੋਕ ਸਿੰਘ ਜੀ ਨੇ ਸਤਿਗੁਰਾਂ ਵਲੋਂ ਸੰਗਤ ਨੂੰ ਕੀਤੀ ਪ੍ਰੇਰਨਾ ਵੀ ਯਾਦ ਕਰਵਾਈ ਕਿ ਇਕ ਆਪਣਾ ਦੀਵਾਨ ਹਾਲ ਬਣਾਣ ਵਾਸਤੇ ਵੱਧ ਤੋਂ ਵੱਧ ਮਾਇਆ ਅਰਦਾਸ ਕਰਵਾਈ ਜਾਏ।)

ਹੁਣ ਮੈਂਬਰ ਪਾਰਲੀਮੈਂਟ ਮਿ: ।ਸਡਨੀ ਬਿਡਵੈੱਲ ਦੀ ਵਾਰੀ ਸੀ ਤੇ ਸਕੱਤਰ ਨੇ ਅਨਾਊਂਸ ਕੀਤਾ :

***The next speaker is the Honourable Sidney Bidwell, M.P. I happen to know what the initials "M.P." stand for and thank him very much for addressing us.***

**Mr. Sidney Bidwell, M.P.**

Mr. Mayor, Your Holiness and Chairman,

It always is a danger when you ask a politician to speak that he might speak too long. I am now reminded of the occasion when I first arrived in Bombay as the guest, with my wife, of the Government of India, because I had so many Indian people or residents and constituents. I arrived with a toothache and I was in great pain and they took me to the Dental Hospital in Bombay

and when I arrived, the Principle of the Hospital said when he heard that a British Politician was coming, we were in great trepidation when we realised that he would be in pain. We thought "Ah !" he will probably have his mouth shut. Well I did and I was greatly relieved of that pain by a Sikh dentist. I imagine he was as he was wearing a turban and he did a very professional job and I came home with that offending tooth and I look at it with great relief.

I am pleased to be here. I must say that I had not studied the affairs of your sect and I understand that there are representatives from your group from Nottingham, from other places, from Gravesend and other places where you will find Indian settlers but reading a booklet which you very kindly sent to me called "Foremost Freedom Fighters" I understand this is the centenary of the exile to Burma of His Holiness, Sri Satguru Ram Singh Ji and I have of course, become acquainted with the religion in so far as I understood what the 500th anniversary of Guru Nanak was all about but I am now meeting up with the rich story of the history of Sikh people. As time proceeds, we are all living and learning and I can understand, reading the historical notes in the booklet, why you cherish the memory of this great man and, of course, as an old revolutionary socialist myself, who has played his part in the struggle against imperialism and the British Raj of course, the story rang a bell, as it were, in the cockles of my heart beeause here too was a fighter against oppression and a fighter against slavery and I can understand why you honour and cherish his memory. I think it is right that you should do so. I am pleased indeed that you decided to do it and that you decided to do it in no other place than the Ealing Town Hall.

I will honour the Chairman's entreaty and be as brief as I possibly can but I thought as I do not get much opportunity to talk or speak to many of you that I might be forgiven if I just added another couple of words. That is that as a member myself of Parliament's Race Relations and Immigrants Special Select Committee who recently have been carrying out a thorough investigation into Police/Immigration relationships that you may be pleased to know that (and I think the indigenous people will certainly

be interested to know) so far as the people of Asiatic descens are concernd and this applies I think to Indian communities in various industrial areas in this country that, by and large, the report is that the relationships are exceedingly good. The results lie elsewhere and in fact, in most towns and cities that we have visited the evidence both from the representatives of the Indian communities and the Police on this is that if anything, the crime rate is lower than it is amongst the indigenous population. Now if it were in reverse and the Indian community were committing more crimes against the civil authority than others, then of course, it would be headline news but as it is, the boot is on the other foot and it does not become headline news and I think it is important to inform both you and the indigenous population of the fact and you and your friends are making a great contribution to the British economy. Many of them now are forging ahead. You are making money and I am personally very glad that this should be so for as you move in the British society and take advantage of your opportunities, then the indigenous population cannot identify you with squalour because as your ability to live better and better here advances, obviously you will take full advantage of it as you have both here and in other countries of the world where you have settled.

I thought I ought to say that at the risk of being admonished by you because I am sure you, amongst many other people, would be interested to hear these words from me.

Thank you very much for inviting me.

ਮਿਸਟਰ ਬਿਡਵੈੱਲ ਐਮ. ਪੀ. ਤੋਂ ਬਾਦ ਡਾ: ਲਾਟੋ ਨੂੰ ਬੁਲਾਵਾ ਦਿਤਾ ਗਿਆ। ਸ੍ਰੀ ਲਾਟੋ ਵੈਜੀਟੇਰੀਅਨ ਲਹਿਰ ਦੇ ਪਰਮੁਖ ਵਿਅਕਤੀਆਂ ਵਿਚੋਂ ਹਨ, ਉਨ੍ਹਾਂ ਦੇ ਕਥਨ ਵਿਚੋਂ ਸਤਿਗੁਰੂ ਜੀ ਨਾਲ ਨੇੜਤਾ ਦਾ ਆਭਾਸ ਹੋਵੇਗਾ ਤੇ ਪਤਾ ਲਗੇਗਾ ਕਿ ਸਟੇਜ ਸਕੱਤਰ ਮਿ: ਮਾਰਕ੍ਰਿਸ ਵੀ ਉਨ੍ਹਾਂ ਦੇ ਕਿੰਨੇ ਨੇੜਿਓਂ ਹਨ।

Thank you for your talk and before I introduce the next speaker Sri Swaran Singh Sanehi has an announcement to make :—

We are presenting copies of "The World Forum" and "The Vegetarian".

The next speaker is an old Scottish friend of mine. I always enjoy presenting him to the audience because the minute I mention

his name the audience becomes in a very good humour and receptive. He is famous for many things in the vegetarian movement but one of the most interesting is that he is responsible for Dr. Barbara Latto becoming a very distinguished member of our vegetarian group. Having to cope with Dr. Gordon Latto has developed all her very best qualities and I am very much interested in the future of woman in our society. She has been suppressed all over the world but Doctor Gordon Latto has helped her to emerge. I take great pleasure in introducing my old friend, Dr. Gordon Latto.

**Dr. Gordon Latto**

Your Holiness, Maharaj Ji, Mr. Mayor, Marquess of St. Vincent, Honoured Guests, Ladies and Gentlemen,

It is indeed a great privilage for my wife and me to be here this afternoon and a great honour to be allowed to say a few words to you. I attended the 21st International Vegetarian Conference in Holland last year under the presidency of Mrs. Hoben-Kaylor, the Marquess of St. Vincent, who served longer as the President of the International Union than any other person has ever done before and we owe him a tremendous debt of gratitude.

At that conference we had the great privilege of meeting His Holiness and several of his followers and I would here say that I felt that his followers and His Holiness could not have been kinder, could not have been more understanding and we deeply appreciate the wonderful way they treated us and how kind they were. I feel that His Holiness and I are real friends. I do not know if His Holiness feels the same way about me but I certainly feel like that about him.

Now a Scotchman once went out to China and when he got there his host said "Now look, I want you to address a large gathering of several thousand people" ; and the Scotchman said "I cannot speak any Chinese at all". His host said that it didn't matrer "All you have to do is bow in front of you, bow to the left and bow to the right". And he did so and everybody started to clap and clap and they kept on clapping and he was very much impressed by this so he thought he would try this again, and he did. He did exactly the same but after he had done the bowing to the left and the right nobody clapped at all so he turned to his

host and said "What does this mean ?" He said, "Well, they don't like long speeches".

I must try, as the Marquess said, to be very brief this afternoon. In this remarkable magazine here "World Forum" there was an article about the views of His Holiness sometime ago and it pointed out that he believed very much in vegetarianism ; he was opposed to alchoholism and smoking ; he was a follower of the nature cure regime ; he was a believer in music as a therapeutic agent and he belived in the universal brotherhood where love was rightness. Now these are most commendable aims and ideals which I wish were carried out in the western world to-day. When you have ideals, you always meet opposition. In] New York, there was an old man sitting in a park with a fishing rod and he was fishing in a bed of flowers and a young man came along and said "What are you doing ?". He said "I am fishing". It was a very hot day-lovely day like this. "Come in and have a drink in the restaurant across the road", which he did. Then the young man said "How many did you catch to-day, when you were fishing ?" He said "You're the seventh."

Now, whenever you try and live high ideals you always find meet opposition and difficulties but difficulties are there just to be overcome and the very fact that one meets difficulties is a good sing indeed.

Germany has contributed greatly to music in the world ; Italy to sculpture ; Holland to art and India greatly to religion and non violence and we all owe India a great debt of gratitude. Also, Britain has contributed greatly though her writers and poets. We think of Oliver Goldsmith when he said :

> No flocks that roam the valley free
> to slaughter I can bear
> Taught by a power that pities me
> I learnt to pity them.

Also, we think of who said :

> In the Golden Age men would live
> solely on the fruits of the trees and the

> harbs of the earth, nor stain their lips
> with blood.

And Shelley (probably the king of all poets) stated—

> Never again shall blood of beast or man stain
> with its venomous stream the lips of man

And of course, H. G. Wells stated that in Utopia there would be no slaughter houses and that is what we have got to try and overcome. A little boy was in a class and his teacher said to him "What does your father do ?" The little boy replied, "My father is a coalman". The teacher said "How much is the coal ?" and he said "£20. per ton". So the teacher said, "How much would I get if I gave you £80 ?" And the little boy said "A little over 3 tons". And the teacher said, "No, that's not right", and the little boy said "No, that isn't right, but nearly everybody is doing it."

Likewise, in the west to-day, people are eating meet and we believe it is not right and wrong to do so and we are working for the abolition of this method of living.

Druge in the west to-day are a tremendous curse. We knew a patient who was a drug addict and she gave up one drug after another but she could not give up sleeping tablets and one night she went to bed and the Doctor sat beside her and said, "Now there is one tablet. I will put it on the table by your bed. Don't touch it unless you don't fall asleep by 12 o'clock." He did this at 10 o'clock and in the morning, the lady woke up to find a comatose mouse sitting on the table with half a tablet, eating and she was so impressed that this tablet would affect a mouse in such a way that from there onwards she gave up taking sleeping tablets. Likewise, if we would treat the animals as our younger brothers and help them, we would all be helped by the animals but if we meet out cruelty to our younger brothers, the animals will suffer and we will suffer. If we harden our hearts to the suffering of our younger brothers, we must harden our hearts to all mankind and that can never lead to ideal conditions. The great George Bernard Shaw once said "As long as we eat and kill animals, there will always be war". What we are working for is the abolition of the slaughter house—

thóse chambers of horror, were such terrible cruelty is meted out to the defenceless creatures. No sympathy, no pity but blood-shed, violence and death and we have all got to do our best where possible to give an example and lead a life which is above such a way of living.

I was interested in the report in the "World Forum" writing about His Holiness, to know that he is interested in music and he felt that music played a great part in our lives and I believe this to be so. For instance, when a person has a sutter, if they sing, they never stutter and I knew a patient who was monochromatic—he saw everything in one colour, and yet when he listened to the great music it lifted him so high that he saw the colours and the wondrous beauty for a short time and I feel that we too must learn to use more music in our lives.

I must just conclude here with a little prayer that was written by a great Scottish friend of mine, Dougall Scmpleand this is the aim of us all :—

To see the good in everyone
To speak only what is true
To live a life above the strife
And show what love can do

May God's will be accomplished by each and all of us.

**Mr. Sewa Singh Kalsi......**

The next speaker is Mr. Sewa Singh Kalsi......

ਅਗਲੇ ਸਪੀਕਰ ਸ੍. ਸੇਵਾ ਸਿੰਘ ਕਲਸੀ ਸਨ । ਆਪ ਸੋਸ਼ਲ ਤੇ ਧਾਰਮਿਕ ਨੌਜਵਾਨ ਵਰਕਰ ਹਨ । ਇਨ੍ਹਾਂ ਨੂੰ ਨਾਮਧਾਰੀ ਇਤਿਹਾਸ ਦੀ ਖੋਜ ਵੀ ਹੈ । ਆਪਨੇ ਸਟੇਜ ਸਕੱਤਰ ਦੇ ਕਹਿਣ ਤੇ ਇੰਜ ਕਥਨ ਕੀਤਾ :

ਪਰ ਹੋਟਲ ਵਾਸੀਆਂ ਨੇ ਇਸ ਸਾਦਾ ਪਾਰ ਸ਼ਾਹੀ ਮਹਿਮਾਨ ਨੂੰ ਜੀ ਭਰ ਭਰ ਤੱਕਿਆ ਤੇ ਚਿਹ ਮੇ ਗੋਈਆਂ ਕੀਤੀਆਂ।

ਰਾਤੀਂ ਡੈਨਮਾਰਕ ਤੋਂ ਵੀ ਦੀਨ ਦਿਆਲ ਜੀ ਨੇ ਲੇਖਕ ਨੂੰ ਯਾਦ ਫਰਮਾਇਆ। ਬਚਨ-ਬਿਲਾਸ ਤੋਂ ਸਿਹਤ ਬਾਰੇ ਕੁਝ ਸ਼ੰਕਾ ਪਿਆ। ਅੱਠ ਜੁਲਾਈ ਨੂੰ ਏਅਰਪੋਰਟ ਦਾ ਵਾਤਾਵਰਨ ਕੈਸਾ ਰਹੇਗਾ, ਸੰਗਤ ਦਾ ਕੀ ਪ੍ਰੋਗਰਾਮ ਹੈ ਤੇ ਹੋਰ ਲੋੜੀਂਦੀ ਜਾਣਕਾਰੀ ਦੇਣ ਪਿਛੋਂ ਸਚੇ ਪਾਤਸ਼ਾਹ ਜੀ ਨੂੰ ਬੇਨਤੀ ਕੀਤੀ ਗਈ ਕਿ ਸ੍ਰ: ਭਜਨ ਸਿੰਘ ਗੇਹਲ ਦਾ ਸਪੁਤਰ ਸਤਿਨਾਮ ਸਿੰਘ ਜਿਸਦੀ ਉਮਰ ਅਜੇ ਕੇਵਲ 21 ਸਾਲ ਹੈ, ਬੜੀ ਨਾਜ਼ਕ ਹਾਲਤ ਵਿਚ ਹਸਪਤਾਲੇ ਪਿਆ ਹੈ...ਸ੍ਰ: ਸੋਹਣ ਸਿੰਘ ਵਿਰਦੀ ਚੜ੍ਹਾਈ ਕਰ ਗਏ ਹਨ, ਇਸ ਕਾਰਨ ਲੀਡਜ਼ ਦੀ ਸੰਗਤ ਬਹੁਤ ਉਦਾਸ-ਉਦਾਸ ਹੈ। ਸਤਿਗੁਰੂ ਜੀ ਨੇ ਭਜਨ ਸਿੰਘ ਜੀ ਨੂੰ ਤੇ ਸੰਗਤ ਨੂੰ ਹੋਂਸਲੇ ਬਲੰਦ ਰੱਖਣ ਲਈ ਬਚਨ ਕੀਤਾ ਤੇ ਭਾਣੇ ਨੂੰ ਖਿੜੇ ਮੱਥੇ ਪਰਵਾਨ ਕਰਨ ਲਈ ਫਰਮਾਇਆ।

## ਹਾਰਦਿਕ ਸੁਆਗਤ :

ਅੱਜ ਤਾਂਘਦਿਆਂ ਹਿਰਦਿਆਂ ਨੂੰ ਠੰਢ ਪਾਣ ਵਾਲਾ ਦਿਨ ਸੀ। 18 ਜੁਲਾਈ 1072 ਜਦੋਂ ਮਨਾਂ ਦੇ ਚਾਨਣ ਸ੍ਰੀ ਸਤਿਗੁਰੂ ਜੀ ਨੇ 11 ਵਜੇ ਦਿਨੇ ਲੰਡਨ ਏਅਰ ਪੋਰਟ ਪਹੁੰਚਣਾ ਸੀ ਇੰਗਲੈਂਡ ਦੇ ਵਖ ਵਖ ਭਾਗਾਂ ਵਿਚੋਂ ਗੁਰੂ ਕੇ ਪਿਆਰੇ ਦਰਸ਼ਨਾਂ ਦੀ ਤੀਬਰ ਤਾਂਘ ਲਈ, ਆਪਣੀਆਂ ਆਪਣੀਆਂ ਗੱਡੀਆਂ ਜਾਂ ਉਪਲਬਧ ਸਵਾਰੀ ਲੈਕੇ ਏਅਰ ਪੋਰਟ ਪਹੁੰਚੇ ਹੋਏ ਸਨ। ਹਰ ਇਕ ਦਿਲ ਵਿਚ ਇਕ ਤਮੰਨਾਂ ਮਚਲ ਰਹੀ ਸੀ ; ਸਤਿਗੁਰੂ ਜੀ ਦੇ ਮਨ ਵਿਚ ਸੁਆਗਤ-ਹਾਰ ਪਹਿਨਾਣਾ ਤੇ ਚਰਨ ਛੂਹ ਪ੍ਰਾਪਤ ਕਰਕੇ ਉਨ੍ਹਾਂ ਅੱਖੀਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨੀ, ਜਿਨ੍ਹਾਂ ਬਾਰੇ ਕਵੀ ਨੇ ਕਿਹਾ ਹੈ :

ਤੁਧ ਅੱਖੀਆਂ ਵਿਚ ਤਕਿਆਂ, ਸੁਹਣੇ, ਸੁਆਦ ਸੁਆਦ ਹੋ ਜਾਈਏ
ਯੁਗ ਯੁਗਾਂਤਰਾਂ ਦੀ ਅਰਾਧਨਾ, ਇਕ ਪਲ ਛਿਨ ਵਿਚ ਪਾਈਏ
ਛੁਹ ਤੇਰੀ ਸਵਰਗਾਂ ਦੀ ਦਾਤੀ, ਪਰ, ਸਵਰਗ ਨ ਲੋੜ ਅਸਾਡੀ :
ਚਰਨ ਕੰਵਲ ਦੀ ਮੌਜ 'ਚ ਰਹਿਕੇ, ਸਦਾ ਅਨੰਦ ਉਠਾਈਏ।

ਸਮੂਹ ਦਰਸ਼ਨ ਅਭਿਲਾਖੀ ਏਅਰ ਪੋਰਟ ਦੇ ਗੇਟ ਪਾਸ ਧੜਕਦੇ ਹਿਰਦੇ ਨਾਲ ਖੜੇ ਸਨ ਤੇ ਅੱਖਾਂ ਏਅਰ ਪੋਰਟ ਦੇ ਅੰਦਰਵਾਰ ਤਕ ਰਹੀਆਂ ਸਨ। ਜਹਾਜ਼ ਪਹੁੰਚ ਚੁਕਾ ਤੇ ਵਕਤ ਦੇ ਹਿਸਾਬ ਸਵਾਰੀਆਂ ਨੂੰ ਬਾਹਰ ਆ ਜਾਣਾ ਚਾਹੀਦਾ ਸੀ, ਪਰ ਅਜੇ ਤਕ ਦੀਨ ਦਿਆਲ ਅੰਦਰ ਹੀ ਸਨ।

ਜਹਾਜ਼ਾਂ ਦੇ ਹਾਈਜੈਕਿੰਗ ਹੋਣ ਦੇ ਡਰੋਂ ਇਸ ਵਾਰ ਕਸਟਮ ਆਫਿਸ ਤਕ ਜਾਂ ਹੋਰ ਅੰਦਰ ਜਾਣ ਦੀ ਆਗਿਆ ਨਹੀਂ ਸੀ ਮਿਲੀ। ਸੁ ਉਡੀਕ ਦਾ ਪਲ ਪਲ ਬੜਾ ਉਥਲ ਪੁਥਲ ਮਚਾ ਰਿਹਾ ਸੀ। ਪਰ ਸਰਕਾਰੀ ਜ਼ਿਮੇਂਵਾਰੀ ਵੱਲੋਂ ਵੀ ਕਮਾਲ ਸੀ ਕਿਉਂਕਿ ਪੁਲਿਸ ਦੇ ਕਹਿਣ ਅਨੁਸਾਰ ਸਤਿਗੁਰੂ ਜੀ ਅਤੇ ਸੁਆਗਤ-ਯੋਗ ਸੁਆਰੀਆਂ ਦਾ ਸੁਆਗਤ ਪੁਲਿਸ

ਵਾਲੇ ਆਪ ਕਰਨ ਗੇ, ਪਬਲਿਕ ਅੰਦਰ ਨਹੀਂ ਜਾ ਸਕੇਗੀ। ਹਵਾਈ ਅੱਡੇ ਤੋਂ ਅੰਦਰ ਤਕ ਪੁਲਿਸ ਨੇ ਉਚੇਚਾ ਪ੍ਰਬੰਧ ਕੀਤਾ ਅਤੇ ਆਪ ਰਸਤੇ ਦੀ ਬਜਾਇ ਸਪੈਸ਼ਲ ਗੇਟ ਰਾਹੀਂ ਬਾਹਰ ਆਉਣ ਲਈ ਫਬਵੀਂ ਤਿਆਰੀ ਕੀਤੀ।

ਪੁਲਿਸ ਅਧਿਕਾਰੀ ਦੁਆਰਾ ਪਤਾ ਲਗਣ ਤੇ ਦਾਸ (ਭਮਰਾ) ਨੇ ਸੰਗਤ ਨੂੰ ਸਪੈਸ਼ਲ ਗੇਟ ਤੇ ਪਹੁੰਚਣ ਲਈ ਬਨੇਤੀ ਕੀਤੀ। ਚਾਉ ਮੱਤੀਆਂ ਸੰਗਤਾਂ ਗੇਟ ਪਾਸ ਜਾਕੇ ਦੋਹੀਂ ਪਾਸੀਂ ਕਤਾਰਾਂ ਬਣਾਕੇ, ਫੁਲ-ਹਾਰ ਹੱਥਾਂ ਵਿਚ ਲੈ ਕੇ ਖਲੋ ਗਈਆਂ। ਗੇਟ ਦੇ ਪਾਸ ਸੰਗਤ ਵਲੋਂ ਹੇਠ ਲਿਖੇ ਸਰੀਰਾਂ ਨੂੰ ਸੁਆਗਤ ਕਰਨ ਦਾ ਮਾਣ ਦਿਤਾ ਗਿਆ :

(1) ਲੇਖਕ, (ਕੇ. ਐਸ. ਭਮਰਾ) ਪ੍ਰਧਾਨ, ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਕਮੇਟੀ

(2) ਸ੍ਰ. ਪ੍ਰੀਤਮ ਸਿੰਘ ਜੀ, ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ.

(3) ਸ੍ਰ. ਗੁਰਬਚਨ ਸਿੰਘ ਜੀ ਸੋਹਲ

(4) ਸ੍ਰ. ਬੀਰ ਸਿੰਘ ਜੀ ਭਮਰਾ

(5) ਸ੍ਰ. ਚੈਂਚਲ ਸਿੰਘ ਜੀ

(6) ਸ੍ਰ. ਗੁਰਬਖ਼ਸ਼ ਸਿੰਘ ਜੀ ਸ਼ੌਕ

(7) ਸੰਤ ਗੁਰਬਚਨ ਸਿੰਘ ਜੀ ਬਰਮਿੰਘਮ

ਦੀਨ ਦਿਆਲ ਜੀ ਮੁਸਕਾਨਾਂ ਬਖੇਰਦੇ, ਨਜ਼ਰਾਂ ਦੁਆਰਾ ਅੰਮ੍ਰਿਤ ਕੇਰਦੇ ਜਿਉਂ ਹੀ ਸਪੈਸ਼ਲ ਗੇਟ ਤੋਂ ਬਾਹਰ ਆਏ, ਜਿਵੇਂ ਉਡੀਕਾਂ ਦਾਂ ਬੰਨ੍ਹ ਟੁੱਟ ਗਿਆ। ਉਪ੍ਰੋਕਤ ਸਜਣਾਂ ਦੇ ਸੁਆਗਤ ਪਿਛੋਂ ਹਰ ਕਿਸੇ ਨੇ ਹਾਰ ਪਹਿਨਾ, ਚਰਨੀਂ ਹੱਥ ਲਾ, ਨਜ਼ਰਾਂ ਮਿਲਾ ਚਾਉ ਚਾਈ ਹੋਇਆਂ, ਦੂਜੇ ਨੂੰ ਸਮਾਂ ਦਿਤਾ ਤੇ ਹਾਰਾਂ ਤੇ ਹਾਰ ਪੈਂਦਿਆਂ ਸ੍ਰੀ ਮੁਖ ਵੀ ਦਿਸਣੋਂ ਓਝਲ ਹੋ ਗਿਆ।

ਖ਼ੂਬਸੂਰਤ ਆਸਣ ਤੇ ਸ਼ਸ਼ੋਭਤ ਕਰਵਾ ਕੇ ਸਤਿਗੁਰੂ ਜੀ ਦੇ ਪਹਿਲੇ ਹਾਰ ਉਤਾਰ ਕੇ ਰਖੇ ਸਨ ਕਿ ਇਕ ਵਾਰ ਫੇਰ ਇੰਜ ਹੀ ਹਾਰਾਂ ਦਾ ਹੜ ਆ ਗਿਆ, ਸ੍ਰੀ ਮੁਖ ਫਿਰ ਫੁਲਾਂ ਨੇ ਲੁਕਾ ਲਿਆ, ਫਿਰ ਹਾਰ ਉਤਾਰ ਕੇ ਰੱਖੇ ਤੇ ਤੀਜੀ ਵਾਰ ਫਿਰ ਹਾਰਾਂ ਦਾ ਕੋਈ ਅੰਤ ਨ ਰਿਹਾ। ਏਨਾ ਹਾਰਦਿਕ ਸੁਆਗਤ ! ਏਨਾ ਨਿੱਘਾ ਸੁਆਗਤ, ਏਨਾ ਪਿਆਰਾ ਸੁਆਗਰ ! ਕਿਸੇ ਦਿਲਾਂ ਦੇ ਬਾਦਸ਼ਾਹ ਨੂੰ ਹੀ ਮਿਲੇ ਨਾ।

ਅੱਧਾ ਘੰਟਾ ਸਤਿਗੁਰੂ ਜੀ ਵਲੋਂ ਦਰਸ਼ਨ ਕਰਨ ਵਾਲਿਆਂ ਨੂੰ ਨਿਕੇ ਨਿਕੇ ਬਚਨ ਤੇ ਸੰਗਤ ਵਲੋਂ ਪੁਸ਼ਪ ਵਰਸ਼ਾ ਨਾਲ ਹੀ ਬੀਤ ਗਿਆ !

ਬਾਹਰ ਬੂੰਦਾ ਬਾਂਦੀ ਹੋ ਰਹੀ ਸੀ।

ਸਚੇ ਪਾਤਸ਼ਾਹ ਜੀ ਸੁਆਗਤ-ਗਾਹ ਤੋਂ ਬਾਹਰ ਆਏ। ਸੰਗਤਾਂ ਦੀਆਂ ਨਜ਼ਰਾਂ ਤਕ ਤਕ ਨ ਥਕਦੀਆਂ ਤੇ ਹੁਣ ਇਕ ਜਲੂਸ ਦੀ ਸ਼ਕਲ ਵਿਚ ਸਾਊਥਹਾਲ ਨੂੰ ਚਲਣਾ ਸੀ। 60-70 ਕਾਰਾਂ ਦਾ ਜਲੂਸ ਵੇਖਣ ਯੋਗ ਹੋ ਸੀ।

### ਕਾਫਲਾ :

ਸਤੋਗੁਣੀ ਕਦਰਾਂ ਕੀਮਤਾਂ ਦੇ ਸੁਆਮੀ ਸ੍ਰੀ ਸਤਿਗੁਰੂ ਜੀ ਦੀ ਕਾਰ ਮੂਹਰੇ ਸਫੈਦ ਝੰਡਾ ਲਹਿਰਾ ਰਿਹਾ ਸੀ, ਉਪਰ ਚਮਕਦਾਰ ਸਟੀਲਡ ਖੰਡਾ ਸ਼ੋਭਾ ਪਾ ਰਿਹਾ ਸੀ। ਸ੍ਰ: ਗੁਰਮੀਤ ਸਿੰਘ ਜੀ ਵਿਰਦੀ ਸਤਿਗੁਰੂ ਜੀ ਦੇ ਯੂ. ਕੇ. ਵਿਚਲੇ ਹਜ਼ੂਰੀ ਡਰਾਈਵਰ ਹਨ। ਉਨ੍ਹਾਂ ਹੱਥ ਆਈ ਕਾਰ ਬਿਨਾਂ ਡੱਲੇ, ਬਿਨਾਂ ਹਚੱਕਲੇ, ਫਰਾਟੇ ਮਾਰਦੀ ਪਾਣੀ ਵਾਂਗ ਵਹਿੰਦੀ ਜਾਂਦੀ ਹੈ। ਆਪ ਨੇ ਖਿੜਕੀ ਖੋਲ੍ਹ ਕੇ ਸਤਿਗੁਰੂ ਜੀ ਦੇ ਚਰਨ ਪਰਸੇ। ਸ੍ਰੀ ਸਤਿਗੁਰੂ ਜੀ ਨਾਲ ਸ੍ਰੀ ਸਵਰਨ ਸਿੰਘ ਜੀ ਸਨੇਹੀ, ਨਿੱਜੀ ਸਕੱਤਰ, ਸ੍ਰ: ਪ੍ਰੀਤਮ ਸਿੰਘ ਜੀ ਰੋਹਲ ਅਤੇ ਸੰਤ ਗੁਲਜ਼ਾਰ ਸਿੰਘ ਜੀ ਹਜ਼ੂਰੀ ਸੇਵਕ ਇਸੇ ਕਾਰ ਵਿਚ ਸਵਾਰ ਹੋ ਕੇ ਚਲੇ।

ਦੂਜੀ ਕਾਰ ਸ੍ਰ: ਅਵਤਾਰ ਸਿੰਘ ਸਿਆਣ ਦੀ ਸੀ, ਇਸ ਵਿਚ ਸ੍ਰੀ ਮਾਤਾ ਜੀ ਸਵਾਰ ਹੋਏ ਤੇ ਕੁਛ ਹੋਰ ਪ੍ਰਤਿਸ਼ਟ...

ਪਿੱਛੇ 60 ਤੋਂ ਵਧੀਕ ਕਾਰਾਂ ਦੀ ਲਾਈਨ ਵਿਚ ਸਮੁੱਚੀ ਸੰਗਤ ਸਵਾਰ ਹੋ ਕੇ ਅਤਿ ਉਤਸਾਹ ਤੇ ਉਮਾਹ ਨਾਲ ਸਾਊਥਹਾਲ ਵੱਲ ਚਲੀ। ਇਹ ਦ੍ਰਿਸ਼ ਤਕਣਯੋਗ ਹੀ ਸੀ। ਲੰਡਨ ਦੀ ਬਰਸਾਤ,ਸੜਕਾਂ ਦੀ ਨਫਾਸਤ ਤੇ 60-70 ਕਾਰਾਂ ਦਾ ਕਾਫਲਾ ਹਰ ਕੋਈ ਆਪਣੀ ਆਪਣੀ ਗੱਡੀ ਵਿਚ ਬੈਠਾ ਮੂਹਰਲੀ ਕਾਰ ਵਿਚਲੀ ਅਤਿਅੰਤ ਮਹੱਤਵ ਭਰੀ, ਸ਼ੋਭਾ ਭਰੀ ਤੇ ਜੀਵਨ ਦਾਤੀ ਵਿਅਕਤੀ ਦੇ ਬਾਰੇ ਸੋਚ ਜਾਂ ਗੱਲਾਂ ਕਰ ਰਿਹਾ ਸੀ।

## ਸਾਊਥਹਾਲ ਵਿਖੇ

ਲੰਡਨ ਦਾ ਸਾਊਥਹਾਲ ਵਾਲਾ ਭਾਗ ਛੋਟਾ ਇੰਡੀਆ ਹੈ। ਤੇ ਫੇਰ ਹੋਰ ਠੋਸ ਅਰਥਾਂ ਵਿਚ ਲੈਣਾ ਹੋਵੇ ਤਾਂ ਇਹ ਛੋਟਾ ਪੰਜਾਬ ਹੈ। ਏਥੇ ਸ੍ਰ: ਜੋਗਿੰਦਰ ਸਿੰਘ ਜੀ ਭਮਰਾ ਸਤਿਗੁਰਾਂ ਦੇ ਮਹਾਨ ਸਿਦਕੀ ਹਨ। ਆਪ ਜੀ ਦੇ ਘਰ ਹੀ ਸ੍ਰੀ ਹਜ਼ੂਰ ਦਾ ਪਹਿਲਾ ਉਤਾਰਾ ਸੀ। ਕਾਫਲਾ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ ਏਥੇ ਪਹੁੰਚ ਗਿਆ ਤਾਂ ਹਜ਼ੂਰੀ ਰਾਗੀਆਂ ਦੀ ਅਣਹੋਂਦ ਬੜੀ ਰੜਕਣ ਲੱਗੀ। ਕਿਉਂਕਿ ਸੰਤ ਬਲਕਾਰ ਸਿੰਘ ਜੀ ਦੀ ਦਿੱਲੀਓਂ ਫੋਨ ਦੁਆਰਾ ਸੂਚਨਾ ਅਨੁਸਾਰ ਰਾਗੀ ਪਰਚਾਰਕ 9 ਜਾਂ 10 ਜੁਲਾਈ ਨੂੰ ਹੀ ਆ ਸਕਣੇ ਸਨ। ਉਨ੍ਹਾਂ ਦੇ ਕਾਗਜ਼ਾਂ ਦੇ ਅਧੂਰੇਪਨ ਨੇ ਵਿਘਨ ਪਾ ਦਿਤਾ ਸੀ।

ਸ੍ਰੀ ਸਤਿਗੁਰੂ ਜੀ ਦੇ ਸਰੀਰ ਤੇ ਠੰਢ ਦਾ ਕੁਝ ਪ੍ਰਭਾਵ ਸੀ—ਸਰੀਰ ਕਰਕੇ ਉਹ ਆਪਣੇ ਸੁਭਾਓ ਅਨੁਸਾਰ ਛੂਹਲੇ-ਛੂਹਲੇ ਨਹੀਂ ਸਨ। ਸੋ ਅੱਜ ਨਿਤਨੇਮ ਦੇ ਇਕ ਘੰਟਾ ਨਾਮਸਿਮਰਨ ਤੋਂ ਬਾਦ ਦੀਵਾਨ ਦੀ ਸਮਾਪਤੀ ਹੋ ਗਈ। ਅੱਜ ਦਾ ਸਿਮਰਨ ਸ੍ਰ: ਜੋਗਿੰਦਰ ਸਿੰਘ ਜੀ ਦੇ ਘਰ ਹੀ ਹੋਇਆ।

### ਰਾਮਗੜ੍ਹੀਆ ਗੁਰਦੁਆਰੇ ਵਿਚ :

9 ਜੁਲਾਈ 1972 ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਰਾਮਗੜ੍ਹੀਆ ਗੁਰਦੁਆਰੇ ਸਾਊਥਹਾਲ ਵਿਚ ਹੋਇਆ। ਪਰ ਭਾਰਤੀ ਨਾਮਧਾਰੀਆਂ ਨੂੰ ਸ਼ਾਇਦ ਇਸ ਸੰਕਟ

ਦਾ ਅੰਦਾਜ਼ਾ ਨਾ ਹੋਵੇ ਕਿ ਏਥੇ ਯੂਰਪ ਵਿਚ ਖਾਸ ਕਰ ਇੰਗਲੈਂਡ ਵਿਚ ਰਾਤ ਦੇ 9 ਵਜੇ ਤੋਂ ਸਵੇਰ ਦੇ 7 ਵਜੇ ਤਕ ਕੋਈ ਕਾਰ ਦਾ ਹਾਰਨ ਵੀ ਨਹੀਂ ਵਜਾ ਸਕਦਾ—ਨਹੀਂ ਤਾਂ ਜੁਰਮਾਨੇ ਅਤੇ ਸਜ਼ਾ ਦਾ ਭਾਗੀ ਹੋ ਸਕਦਾ ਹੈ। ਸੋ ਗੁਰਦੁਆਰਾ ਪ੍ਰਬੰਧਕਾਂ ਨੇ ਬੇਨਤੀ ਕੀਤੀ ਕਿ ਜੇ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਪ੍ਰਥਾ ਅਨੁਸਾਰ ਤਿੰਨ ਵਜੇ ਹੀ ਆਰੰਭ ਹੋਣਾ ਹੈ ਤਾਂ ਗੋਰੇ ਸ਼ਕਾਇਤ ਕਰ-ਕਰਵਾ ਦੇਣਗੇ। ਉੱਤਰ ਮਿਲਿਆ ਕਿ ਕੀਰਤਨ ਤਾਂ ਅੰਮ੍ਰਿਤ ਵੇਲੇ 3 ਵਜੇ ਤੋਂ ਹੀ ਅਰੰਭ ਹੋਵੇਗਾ—ਜ਼ਰਾ ਹੋਲੀ ਹੋਲੀ ਸਹੀ, ਦਿਨ ਚੜ੍ਹੇ ਸਾਜ਼ ਵਜਾ ਕੇ ਕੀਰਤਨ ਕਰ ਲਵਾਂਗੇ-ਨਾ ਗੋਰਿਆਂ ਦਾ ਕਾਨੂੰਨ ਭੰਗ ਹੋਵੇ, ਨਾ ਸਾਡੀ ਮਰਿਆਦਾ।

ਅੰਮ੍ਰਿਤ ਵੇਲੇ ਦਾ ਰਸ ਮਾਣਨ ਵਾਲੇ ਭੌਰੇ ਸਮੇਂ ਸਿਰ ਪਹੁੰਚ ਗਏ। ਦੀਨ ਦਿਆਲ ਜੀ ਨੇ ਆਸਾ ਦੀ ਵਾਰ ਕੀਰਤਨ ਆਪ ਅਰੰਭ ਕੀਤਾ—ਜੋੜੀ ਸ੍ਰ: ਰਿਪੁਦਮਨ ਸਿੰਘ ਨੈਰੋਬੀ ਵਾਲੇ ਵਜਾਂਦੇ ਰਹੇ, ਜਿਨ੍ਹਾਂ ਨੂੰ ਅਗੇ ਵੀ ਹਜ਼ੂਰੀ ਵਿਚ ਕੀਰਤਨ ਕਰਨ ਦਾ ਮਾਣ ਪ੍ਰਾਪਤ ਹੈ। ਸ੍ਰ: ਇਕਬਾਲ ਸਿੰਘ ਤੇ ਪ੍ਰੇਮ ਸਿੰਘ ਜੀ ਸੀਹਰਾ ਹਰਮੋਨੀਅਮ ਤੇ ਸੰਗਤ ਕਰ ਰਹੇ ਸਨ।

ਵਾਰ ਦੇ ਕੀਰਤਨ ਉਪਰੰਤ ਸੰਗਤ ਦੇ ਪ੍ਰਸ਼ਾਦ ਛਕ ਕੇ ਲੀਡਜ਼ ਪਹੁੰਚਣ ਲਈ ਤਿਆਰੀ ਹੋਣ ਲਗੀ।

## *ਲੀਡਜ਼ ਵਿਖੇ*

ਸਾਊਥਹਾਲ ਤੋਂ ਇਹ ਇੰਡਸਟ੍ਰੀਅਲ ਸਿਟੀ 200 ਮੀਲ ਦੇ ਫਾਸਲੇ ਤੇ ਹੈ। ਸਤਿਗੁਰੂ ਜੀ ਦੀ ਲੀਡਜ਼ ਦੇ ਨਾਮਧਾਰੀਆਂ ਉਪਰ ਬਹੁਤ ਕ੍ਰਿਪਾ ਹੈ। ਸੰਗਤਾਂ ਬਹੁਤ ਉਤਾਵਲੀਆਂ ਸਨ ਦਰਸ਼ਨਾਂ ਨੂੰ। ਸ੍ਰੀ ਸਤਿਗੁਰੂ ਜੀ ਦੀ ਸਿਹਤ ਅਜੇ ਵੀ ਕੁਛ ਨਾ-ਚੁਸਤ ਹੋਣ ਕਰਕੇ ਟ੍ਰੇਨ ਦੇ ਰਸਤੇ ਜਾਣ ਦੀ ਰਜ਼ਾ ਸੀ, ਪਰ ਜਿਉਂ ਹੀ ਬੇਨਤੀ ਕੀਤੀ ਗਈ ਕਿ ਸੰਗਤ 4 ਵਜੇ ਮੋਟਰ ਮਾਰਗ ਉਤੇ ਸ਼ਹਿਰ ਦੇ ਬਾਹਰ ਸੁਆਗਤ ਲਈ ਜੁੜੀ ਹੋਵੇਗੀ ਤਾਂ ਦੂਜਿਆਂ ਦੀ ਖੁਸ਼ੀ ਵਿਚ ਆਪਣੀ ਖੁਸ਼ੀ ਮਹਿਸੂਸ ਕਰਨ ਵਾਲੇ ਸਤਿਗੁਰੂ ਕਾਰ ਰਸਤੇ ਜਾਣ ਲਈ ਤਿਆਰ ਹੋ ਪਏ।

### ਕਾਰ-ਸੇਵਾ ਕਰਨ ਵਾਲੇ :

ਮੇਰੇ ਸ਼ਬਦਾਂ ਤੋਂ ਸਨਮਾਨਤ ਤਾਲਾਬਾਂ ਚੋਂ ਗਾਰ ਕਢਣ ਵਾਲੀ ਸੇਵਾ ਨਾ ਸਮਝੀ ਜਾਇ। ਇਸ ਸਬ-ਹੈਡਿੰਗ ਨਾਲ ਮੈਂ ਉਨ੍ਹਾਂ ਸਜਣਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਖੁਸ਼ੀ ਖੁਸ਼ੀ ਸਾਰਾ ਦੌਰਾ ਆਪਣੀਆਂ ਕਾਰਾਂ ਨਾਲ ਸਫਰ ਕਰਨ ਦੀ ਇਛਾ ਪਰਗਟ ਕੀਤੀ ਤੇ ਨਾਲੇ ਕਾਰਾਂ ਸੰਬੰਧੀ ਹੋਣ ਵਾਲੇ ਕੁਲ ਖਰਚੇ ਨੂੰ ਆਪਣੇ ਜ਼ਿਮੇ ਲਿਆ। ਇਹ ਸਨ :

(1) ਸ੍ਰ: ਗੁਰਮੀਤ ਸਿੰਘ ਬਿਰਦੀ ਰਮਫੋਰਡ
(2) ਸ੍ਰ: ਪ੍ਰੀਤਮ ਸਿੰਘ ਰੀਹਲ ਪਲਮ ਸਟੱਡ
(3) ਕੇ. ਐਸ. ਭਮਰਾ ਮੈਡਨ ਹੈੱਡ
(4) ਸ੍ਰ: ਹਰਚਰਨ ਸਿੰਘ ਰੰਧਾਵਾ ਹੈਡੰਨ
(5) ਸ੍ਰ: ਅਵਤਾਰ ਸਿੰਘ ਸਿਆਣ ਲੰਡਨ

(6) ਸ੍ਰ. ਤਰਸੇਮ ਸਿੰਘ ਭਮਰਾ ਲਡਨ
(7) ਸ੍ਰ: ਬੀਰ ਸਿੰਘ ਭਮਰਾ ਮੇਡਨ ਹੈੱਡ
(8) ਸ੍ਰ: ਸਵਰਨ ਸਿੰਘ ਸਿਆਣ ਮੇਡਨ ਹੈੱਡ
(9) ਸ੍ਰ: ਮਹਿੰਦਰ ਸਿੰਘ ਸਿਆਣ ਮੇਡਨ ਹੈੱਡ
(10) ਸ੍ਰ. ਜਗਮੋਹਨ ਸਿੰਘ ਹੰਸਪਾਲ
(11) ਸ੍ਰ: ਜਗਦੀਸ਼ ਸਿੰਘ ਮਾਨ ਸਲੋਹ

ਧੰਨ ਹਨ ਇਹ ਸਜਣ, ਜਿਨ੍ਹਾਂ ਇਸ ਆਪਾਧਾਪੀ ਦੀ ਦੁਨੀਆ ਤੇ ਪਦਾਰਥਾਂ ਪਿਛੇ ਭਟਕਣ ਵਾਲੀ ਧਰਤੀ ਵਿਚ ਸਤਿਗੁਰੂ ਅਤੇ ਸੰਗਤ ਨਾਲ ਇਹ ਦਿਨ ਸਾਂਝੇ ਕਰਨ ਦਾ ਮਨ ਬਣਾ ਕੇ ਹਰ ਪ੍ਰਕਾਰ ਦੀ ਸੇਵਾ ਕੀਤੀ।

ਹਾਂ, ਤੇ ਇਹਨਾਂ ਸਰੀਰਾਂ ਬਿਨਾਂ ਹੋਰ ਵੀ ਸੰਗਤ ਆਪਣੀਆਂ ਆਪਣੀਆਂ ਕਾਰਾਂ ਤੇ ਸ੍ਰੀ ਸਤਿਗੁਰੂ ਜੀ ਦੀ ਕਾਰ ਦੇ ਪਿਛੇ ਪਿਛੇ ਚਲਣ ਲਗੀ। ਸਮੇ ਸਿਰ, ਭਾਵ ਠੀਕ ਸ਼ਾਮ ਦੇ 4 ਵਜੇ ਇਹ ਕਾਰ-ਕਾਫਲਾ ਲੀਡਜ਼ ਪਹੁੰਚ ਗਿਆ।

## ਜੀਉ ਆਇਆਂ !

ਲੀਡਜ਼ ਸਿਟੀ ਦੀ ਕੁੱਲ ਸੰਗਤ ਅੱਜ ਮੋਟਰ-ਮਾਰਗ ਉਤੇ, ਹਥਾਂ ਵਿਚ ਹਾਰ ਲਈ, ਆਪਣੇ ਹਿਰਦੇ ਸਮਰਾਟ ਦਾ ਸੁਆਗਤ ਕਰਨ ਹਿਤ ਇੰਤਜ਼ਾਰ ਵਿਚ ਅਖਾਂ ਵਿਛਾਈ ਬੈਠੀ ਸੀ। ਜਿਉਂ ਹੀ ਸਫੇਦ ਝੰਡੇ ਵਾਲੀ ਕਾਰ ; ਸਫੇਦ ਬਸਤਰ ਧਾਰੀ ਸੰਗਤ ਵਿਚ ਆਕੇ ਰੁਕੀ ਬੋਲੇ ਸੋ ਨਿਹਾਲ, ਦੇ ਜੈਕਾਰੇ ਨਾਲ ਆਕਾਸ਼ ਗੂੰਜ ਉਠਿਆ। ਸੰਗਤ ਨੇ ਫੂਲ-ਹਾਰ ਸ੍ਰੀ ਸਤਿਗੁਰੂ ਜੀ ਦੇ ਗਲੇ ਵਿਚ ਪਾ-ਪਾ ਚਰਨਾਂ ਤੇ ਮਸਤਕ ਝੁਕਾ ਕੇ ਆਪਣੇ ਆਪ ਨੂੰ ਵਡਭਾਗਾ ਮਹਿਸੂਸ ਕੀਤਾ।

ਸਫੇਦ ਬਸਤਰ ਪਹਿਨੀਂ ਹੰਸਲਿਆਂ ਨੇ ਆਪਣੇ ਸਿਰਮੌਰ ਨੂੰ ਜਿਵੇਂ ਪਰਵਾਰਿਆ ਹੋਇਆ ਸੀ, ਆਵਾ-ਜਾਈ ਵਾਲੇ ਲੋਕ ਰੁਕ-ਰੁਕ ਕੇ ਵੇਖਦੇ ਗੋਰਿਆਂ ਦੀਆਂ ਗਡੀਆਂ ਵੀ ਠਹਿਰ ਕੇ, ਦਰਸ਼ਨ ਕਰਕੇ, ਸੁਆਗਤ ਹੁੰਦਾ ਵੇਖ ਕੇ ਹੀ ਅਗੇ ਨਿਕਲਦੀਆਂ। ਅੱਜ ਪੁਸ਼ਪ ਵਰਖਾ ਕਾਰਨ ਸੜਕ ਫੁੱਲ-ਪੱਤੀਆਂ ਨਾਲ ਅੱਟੀ ਪਈ ਤੇ ਖੁਸ਼ਬੂ ਦਾ ਇਕ ਵਾਤਾਵਰਣ ਛਾਇਆ ਹੋਇਆ ਸੀ।

ਸੁਆਗਤ ਸਤਿਕਾਰ ਤੋਂ ਬਾਦ ਬਹੁਤ ਸਾਰੀਆਂ ਕਾਰਾਂ ਦਾ ਇਹ ਜਥਾ ਸ੍ਰ. ਗੁਰਬਚਨ ਸਿੰਘ ਕੁੰਦੀ ਦੇ ਘਰ ਪਹੁੰਚ ਗਿਆ।

## ਸ੍ਰ. ਗੁਰਬਚਨ ਸਿੰਘ ਕੁੰਦੀ

ਉਚਾ-ਉਚਾ, ਲੰਮਾ-ਲੰਮਾ, ਗੋਰਾ-ਗੋਰਾ, ਅੰਗਰੇਜ਼ਾਂ ਵਰਗਾ, ਜਿਹੜਾ ਇਹਨਾਂ ਵਰਗਾ ਹੀ ਫੈਸ਼ਨੇਬਲ, ਕੇਸਦਾੜ੍ਹੀ ਤੋਂ ਰਹਿਤ ਸੀ। 1970 ਦੇ ਦੌਰੇ ਸਮੇ ਸ੍ਰ. ਗੁਰਬਚਨ ਸਿੰਘ ਵੀ ਸ੍ਰੀ ਮਾਨ ਗਿਆਨੀ ਕੇਸਰ ਸਿੰਘ ਜੀ ਦੀ ਪਰੇਰਨਾ ਨਾਲ ਸਤਿਗੁਰੂ ਜੀ ਦੇ ਸੁਆਗਤ ਲਈ ਲੰਡਨ ਏਅਰ ਪੋਰਟ ਤੇ ਗਏ, ਸਤਿਗੁਰੂ ਜੀ ਮਿਹਰ ਕਰਨ ਦੇ ਰਉਂ ਵਿਚ ਸਨ। ਉਧਰ

ਦ੍ਰਿਸ਼ਟੀ ਕਰਕੇ ਵੇਖਿਆ ਤੇ ਫੇਰ ਲੇਖਕ ਨੂੰ ਪੁਛਿਆ : ਇਹ ਸੱਜਣ ਕੌਣ ਹੈ ? ਮੈਂ ਜਾਣ-ਕਾਰੀ ਦਿਤੀ।

ਤੇ ਜਦੋਂ ਦੌਰਾ ਕਰਦਿਆਂ ਦੀਨ ਦਿਆਲ ਲੀਡਜ਼ ਪਹੁੰਚੇ ਤਾਂ ਗਿਆਨੀ ਜੀ ਨੇ ਪਹਿਲਾਂ ਇਹਨਾਂ ਦੇ ਹੀ ਚਰਨ ਪਾਣ ਦੀ ਬੇਨਤੀ ਕੀਤੀ। ਘਰ ਵਿਚ ਪਹੁੰਚ ਕੇ ਸਤਿਗੁਰੂ ਜੀ ਨੇ ਵਿਅੰਗ ਨਾਲ ਗਿਆਨੀ ਕੇਸਰ ਸਿੰਘ ਜੀ ਨੂੰ ਕਿਹਾ—"ਗਿਆਨੀ ਜੀ ! ਤੁਸੀਂ ਤਾਂ ਪਹਿਲਾਂ ਹੀ ਬਹੁਤ ਕਰੜੇ ਤੇ ਤਕੜੇ ਸਿਖ ਦੇ ਘਰ ਲੈ ਆਏ।" ਤੇ ਆਪ ਨੇ ਪਤਿਤਪਾਵਨੀ ਦ੍ਰਿਸ਼ਟੀ ਨਾਲ ਗੁਰਬਚਨ ਸਿੰਘ ਨੂੰ ਮਜਬੂਰ ਕਰ ਦਿਤਾ। ਇਸਨੇ ਓਸੇ ਵੇਲੇ ਪ੍ਰਣ ਲਿਆ ਕਿ ਉਹ ਅਗੇ ਤੋਂ ਨਾ ਤਾਂ ਕੇਸਾਂ ਦੀ ਬਿਅਦਬੀ ਕਰੇਗਾ ਤੇ ਨਾ ਹੀ ਮਾਸ ਸ਼ਰਾਬ ਖਾਵੇਗਾ ਤੇ ਸਾਰੇ ਪਰਵਾਰ ਨੇ ਹੀ ਭਜਨ ਪੁਛ ਕੇ ਸੁਅੱਛ ਜ਼ਿੰਦਗੀ ਸ਼ੁਰੂ ਕਰ ਦਿਤੀ।

ਇਸ ਵਾਰ ਦੇ ਦੌਰੇ ਸਮੇਂ ਪ੍ਰੋਗਰਾਮ ਅਨੁਸਾਰ ਸ੍ਰ: ਹਰੀ ਸਿੰਘ ਜੀ ਭੋਗਲ ਦੇ ਘਰ ਸਤਿਗੁਰੂ ਜੀ ਦਾ ਡੇਰਾ ਲਗਣਾ ਸੀ-ਪਰ ਕੁੰਦੀ ਸਾਹਿਬ ਸਨ ਕਿ ਉਹ ਜ਼ੋਰ ਦੇ ਰਹੇ ਸਨ ਕਿ ਡੇਰਾ ਉਹਨਾਂ ਦੇ ਘਰ ਹੀ ਰਹੇ ; ਅਤੇ ਇਹ ਫੈਸਲਾ ਤਾਂ ਹੁਣ ਸਤਿਗੁਰੂ ਜੀ ਦੇ ਹੀ ਬਦਲਣ ਦਾ ਸੀ, ਸੁ ਜਦੋਂ ਦੀਨ ਦਿਆਲ ਜੀ ਇਸ ਦੌਰੇ ਤੇ ਪਧਾਰੇ ਤਾਂ ਕੁੰਦੀ ਸਾਹਿਬ ਦੀ ਮਨੋ ਕਾਮਨਾ ਤੇ ਮੁਹਰ ਲਗ ਗਈ। ਹੁਣ ਕੁੰਦੀ ਸਾਹਿਬ ਵੇਖਣ ਨੂੰ ਇਕ ਗੋਰੇ ਨਹੀਂ ਸੀ ਲਗਦੇ ਸਗੋਂ ਪੰਜਾਬ ਦੇ ਇਕ ਮਾਣਯੋਗ ਸਿੱਖ ਦਿੱਸਦੇ ਸਨ।

ਕੁੰਦੀ ਸਾਹਿਬ ਨੇ ਸ੍ਰੀ ਸਤਿਗੁਰੂ ਜੀ ਅਤੇ ਸੰਗਤ ਦੀ ਤਨੋਂ ਮਨੋਂ ਤੇ ਧਨੋਂ ਓੜਕਾਂ ਦੀ ਸੇਵਾ ਕੀਤੀ। ਲੰਗਰ ਦਾ ਪ੍ਰਬੰਧ ਭਾਵੇਂ ਲੀਡਜ਼ ਦੇ ਗੁਰਦੁਆਰੇ ਹੀ ਸੀ ਪਰ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਉਣ ਵਾਲੇ ਸਜਣਾਂ ਦਾ ਜਲ-ਪਾਨ ਵਲੋਂ ਸੁਆਗਤ ਕੁੰਦੀ ਜੀ ਨੇ ਖੁਲ੍ਹੇ ਦਿਲ ਕੀਤਾ।

## ਗੁਰਦੁਆਰੇ ਵਿਖੇ ਸੁਆਗਤ :

ਸ਼ਾਮ ਨੂੰ 6 ਵਜੇ ਲੀਡਜ਼ ਦੇ ਪ੍ਰਸਿਧ ਸਿੱਖ ਗੁਰਦੁਆਰੇ ਵਿਚ ਸਤਿਗੁਰੂ ਜੀ ਦਾ ਸੁਆਗਤ-ਸਮਾਗਮ ਸੀ, ਸੋ ਸੰਗਤਾਂ ਹੁਮ ਹੁਮਾ ਕੇ ਪਹੁੰਚੀਆਂ ਹੋਈਆਂ ਸਨ। "ਹੋ ਰਹੀ ਜੈ ਜੈ ਕਾਰ ਸਤਿਗੁਰੂ ਨਾਨਕ ਦੀ" ਧੁਨ ਢੋਲਕ ਛੈਣਿਆਂ ਵਿਚੋਂ ਇੰਞ ਉਭਰ ਰਹੀ ਸੀ ਜਿਵੇਂ ਅਸੀਂ ਕਿਸੇ ਯੂਰਪੀਅਨ ਸ਼ਹਿਰ ਨਹੀਂ ਪੰਜਾਬ ਦੇ ਪਿੰਡ ਵਿਚ ਮਸਤੀ ਭਰਪੂਰ ਕੀਰਤਨ ਸੁਣ ਰਹੇ ਹੋਈਏ।

ਗੁਰਦੁਆਰੇ ਦੇ ਗੇਟ ਮੂਹਰੇ ਫੇਰ ਹਾਰ ਹੱਥਾਂ ਵਿਚ ਲਈ ਅਨੇਕਾਂ ਸਰੀਰ ਸੁਆਗਤ ਲਈ ਤਿਆਰ ਖੜੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਆਮਦ ਤੇ ਸਾਧ ਸੰਗਤ ਅਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੱਜਣਾਂ ਨੇ ਫੂਲ-ਹਾਰ ਹਜ਼ੂਰ ਦੇ ਗਲੇ ਪਹਿਨਾਕੇ ਦੀਨ ਦਿਆਲ ਜੀ ਦਾ ਸੁਆਗਤ ਕੀਤਾ ਅਤੇ ਖੁਸ਼ੀਆਂ ਪ੍ਰਾਪਤ ਕੀਤੀਆਂ।

ਗੁਰਦੁਆਰੇ ਦੇ ਹਾਲ ਅੰਦਰ ਦਾਖਲ ਹੁੰਦਿਆਂ ਹੀ ਨਿਤਨੇਮ ਦੀ ਅਰਦਾਸ ਹੋ ਗਈ ਤੇ ਇਕ ਘੰਟਾ ਸਿਮਰਨ ਸਮਾਧੀਆਂ ਲਗ ਗਈਆਂ।

ਉਪ੍ਰੰਤ ਸ: ਹਰੀ ਸਿੰਘ ਜੀ ਭੋਗਲ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਮਾਨ ਪੱਤਰ ਪੜ੍ਹਿਆ। (ਇਹ ਮਾਣ-ਪੱਤਰ ਅਸੀਂ ਵੱਖਰਾ ਪ੍ਰਕਾਸ਼ਤ ਕਰ ਰਹੇ ਹਾਂ।) ਫਿਰ **ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ੍ਰ. ਸਵਰਨ ਸਿੰਘ ਜੀ ਡਾਂਡੀ** ਨੇ ਸਿਰੋ-ਪਾ ਭੇਟ ਕੀਤਾ। ਸ੍ਰੀ ਹਜ਼ੂਰ ਨੇ ਇਕ ਸ਼ਲਿੰਗ ਆਪਣੇ ਪਾਸ ਰਖ ਕੇ ਬਾਕੀ ਮਾਇਆ ਵਾਪਸ ਕਰ ਦਿਤੀ। ਏਸੇ ਤਰ੍ਹਾਂ **ਰਾਮ-ਗੜ੍ਹੀਆ ਬੋਰਡ ਦੇ ਪ੍ਰਧਾਨ ਸ੍ਰ. ਬਲਵੰਤ ਸਿੰਘ ਜੀ** ਨੇ ਬੋਰਡ ਵਲੋਂ ਸਨਮਾਨਤ ਕਰ-ਦਿਆਂ ਸਿਰੋ-ਪਾ ਭੇਟ ਕੀਤਾ, ਸਤਿਗੁਰੂ ਜੀ ਨੇ ਪਹਿਲਾਂ ਵਾਂਗ ਹੀ ਕੇਵਲ ਇਕ ਸ਼ਲਿੰਗ ਪਾਸ ਰਖਕੇ ਬਾਕੀ ਰਕਮ ਆਦਰ ਦੇਂਦਿਆਂ ਪਰਤਾ ਦਿਤੀ।

ਫਿਰ ਸ੍ਰ. ਬਖਸ਼ੀਸ਼ ਸਿੰਘ ਜੀ ਸਾਬਕਾ ਪ੍ਰਧਾਨ ਨੇ ਬੜੇ ਚੁਣਵੇਂ ਤੇ ਗੁੰਦਵੇਂ ਸ਼ਬਦਾਂ ਨਾਲ ਸਤਿਗੁਰੂ ਜੀ ਨੂੰ ਜੀਉ ਆਇਆਂ ਆਖਿਆ। ਸ੍ਰ. ਦਲਜੀਤ ਸਿੰਘ ਜੀ ਸਾਬਕਾ ਸਕੱਤਰ ਸ੍ਰ. ਪਿਆਰਾ ਸਿੰਘ ਜੀ ਸੈਂਭੀ ਤੇ ਜਨਰਲ ਸਕੱਤਰ ਸ੍ਰ. ਸੇਵਾ ਸਿੰਘ ਜੀ ਕਲਸੀ ਨੇ ਆਪਣੇ ਸੁਹਿਰਦ ਸ਼ਬਦਾਂ ਵਿਚ ਸਤਿਗੁਰੂ ਜੀ ਪ੍ਰਤੀ ਆਦਰ ਮਾਣ ਪ੍ਰਦਰਸ਼ਤ ਕਰਦਿਆਂ ਆਖਿਆ ਕਿ ਲੀਡਜ਼ ਵਿਚ ਸਤਿਗੁਰੂ ਜੀ ਦੀ ਕ੍ਰਿਪਾ ਹੀ ਹੈ ਕਿ ਅਸੀਂ ਸਾਰੇ ਏਕਤਾ-ਸੂਤਰ ਵਿਚ ਪਰੁੱਚੇ ਹੋਏ ਹਾਂ ਤੇ ਅਰਦਾਸ ਕੀਤੀ ਕਿ ਸਾਡੀਆਂ ਸਭ ਸਭਾ ਸੁਸਾਇਟੀਆਂ ਨੂੰ ਏਕਤਾ ਦਾ ਬਲ ਮਿਲੇ।

ਸ੍ਰ. ਭਜਨ ਸਿੰਘ ਜੀ ਰੀਹਲ ਪ੍ਰਧਾਨ ਨਾਮਧਾਰੀ ਸੰਗਤ ਲੀਡਜ਼ ਨੇ ਸੱਚੇ ਪਾਤਸ਼ਾਹ ਜੀ ਤੋਂ ਆਪਣੇ ਸ਼ਬਦਾਂ ਦੁਆਰਾ ਸਿਖੀ, ਸਿਦਕ, ਸੇਵਾ ਤੇ ਪਿਆਰ ਦੀ ਮੰਗ ਮੰਗੀ। ਇਸ ਏਕਤਾ ਦੀ ਪ੍ਰਸੰਸਾ ਕਰਦਿਆਂ ਰੀਹਲ ਸਾਹਿਬ ਨੇ ਸਤਿਗੁਰੂ ਰਾਮ ਸਿੰਘ ਜੀ ਤੇ ਸਮੁਚੇ ਪੰਥ ਵਲੋਂ ਦੇਸ਼ ਹਿਤ ਕੀਤੀਆਂ ਕੁਰਬਾਨੀਆਂ ਦਾ ਜ਼ਿਕਰ ਕਰਦਿਆਂ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਵਨ ਸ਼ਤਾਬਦੀ ਕਮੇਟੀ ਦੇ ਪ੍ਰੋਗਰਾਮਾਂ ਦਾ ਵਰੇਵਾ ਦੱਸ ਕੇ ਸਤਿਗੁਰੂ ਜੀ ਦੇ ਸੁਆਗਤ ਵਿਚ ਕੁਝ ਸ਼ਬਦ ਆਖੇ।

ਦੀਨ ਦਿਆਲ ਜੀ ਨੇ ਪੂਰਵ ਸਤਿਗੁਰੂਆਂ ਵਾਂਗ ਹੀ ਸਮੁਚੇ ਸੱਜਣਾਂ ਦੇ ਪ੍ਰੇਮ ਦੀ ਪ੍ਰਸੰਸਾ ਕਰਦਿਆਂ ਉਹਨਾਂ ਨੂੰ ਅੰਮ੍ਰਿਤ ਵੇਲੇ ਦਾ ਜਾਗਣ, ਭਜਨ ਬਾਣੀ ਕਰਨ ਤੇ ਸੰਜਮੀ ਜੀਵਨ ਬਿਤਾਣ ਦਾ ਉਪਦੇਸ਼ ਦਿਤਾ ਤੇ ਅਸ਼ੀਰਬਾਦ ਦਿਤੀ ਕਿ ਪਰਸਪਰ ਪ੍ਰੇਮ ਦੀ ਭਾਵਨਾ ਇੰਜ ਹੀ ਬਣੀ ਰਹੇ।

### 10 ਜੁਲਾਈ 1972 :

ਹਜ਼ੂਰੀ ਰਾਗੀ ਅੰਮ੍ਰਿਤ ਵੇਲੇ ਤਕ, ਦਿੱਲੀਓਂ ਪਹੁੰਚ ਨਹੀਂ ਸਕੇ ਸਨ ਸੁ ਅੱਜ ਵੀ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਨੇ ਆਪ ਲੋਕਲ ਰਾਗੀਆਂ ਸ੍ਰੀ ਰਿਪੁਦਮਨ ਸਿੰਘ ਆਦਿ ਨਾਲ ਕੀਤਾ। ਉਪਰੰਤ ਸ੍ਰ. ਸੋਹਣ ਸਿੰਘ ਜੀ ਵਿਰਦੀ ਦੇ ਘਰ ਚਰਨ ਪਾਏ, ਉਹ ਚੜ੍ਹਾਈ ਕਰ ਗਏ ਸਨ। ਦੀਨ ਦਿਆਲ ਜੀ ਨੇ ਆਕਲ ਪੁਰਖ ਦੀ ਰਜ਼ਾ ਨੂੰ ਖਿੜੇ

ਮੱਥੇ ਪਰਵਾਨ ਕਰਨ ਤੇ ਸੰਗਤ ਨੂੰ ਉਪਦੇਸ਼ ਦਿਤਾ। ਏਥੇ ਸ੍ਰ. ਸੋਹਣ ਸਿੰਘ ਜੀ ਵਿਰਦੀ ਦੇ ਸਹੁਰਾ ਸਾਹਿਬ ਸੰਤ ਪੂਰਨ ਸਿੰਘ ਜੀ ਕਰੀਚੋਂ ਵਾਲੇ ਅਫਰੀਕਾ ਤੋਂ ਆਏ ਹੋਏ ਸਨ ਉਹਨਾਂ ਸੋਹਣ ਸਿੰਘ ਜੀ ਦੇ ਬਾਰੇ ਸਤਿਗੁਰੂ ਜੀ ਤੇ ਸੰਗਤ ਨੂੰ ਬੜੇ ਅਦਬ ਨਾਲ ਜਾਣਕਾਰੀ ਦਿਤੀ।

ਅੱਜ ਇਕ ਕੁਦਰਤੀ ਚਸ਼ਮਾ ਤੇ ਪਹਾੜੀ ਗੁਫ਼ਾ ਤਕਣ ਦਾ ਪ੍ਰੋਗਰਾਮ ਸੀ, ਪ੍ਰਸ਼ਾਦ ਪਾਣੀ ਛਕ ਕੇ ਉਪ੍ਰਕੋਤ ਜਗਹ ਦਾ ਆਨੰਦ ਮਾਣਿਆਂ ਤੇ ਛੇਤੀ ਹੀ ਵਾਪਸ ਆਕੇ ਕੁਝ ਪੰਥਕ ਵਿਚਾਰਾਂ ਕਰਨੀਆਂ ਸਨ, ਪਤ ਪਤਾ ਲਗਾ ਕਿ ਸ੍ਰ. ਭਜਨ ਸਿੰਘ ਰੀਹਲ ਦਾ ਸਪੁੱਤਰ ਸ੍ਰੀ ਸਤਨਾਮ ਸਿੰਘ ਚੜ੍ਹਾਈ ਕਰ ਗਿਆ ਹੈ। ਇੱਕੀ-ਸਾਲਾ ਹੋਣਹਾਰ ਨੌਜਵਾਨ ਦਾ ਇਸੇ ਉਮਰੇ ਚੱਲ ਵਸਣਾ ਹਰ ਕਿਸੇ ਨੇ ਬਹੁਤ ਮਹਿਸੂਸ ਕੀਤਾ। ਸਤਿਗੁਰੂ ਜੀ ਨੇ ਕੁਲ ਪ੍ਰੋਗਰਾਮ ਕੈਂਸਲ ਕਰਕੇ ਕਾਕੇ ਦੇ ਸਸਕਾਰ ਵਿਚ ਸ਼ਮਾਲ ਹੋਣ ਲਈ ਆਗਿਆ ਕੀਤੀ। ਅੱਜ ਦਾ ਦਿਨ ਮਾਨੋ ਸ਼ੋਕ ਸਾਗਰ ਵਿਚ ਹੀ ਡੁਬ ਗਿਆ।

## ਹਿੰਦੂ ਮੰਦਰ ਵਿਚ :

ਸ਼ਾਮ ਦਾ ਦੀਵਾਨ ਅਲੈਗਜ਼ੈਂਡਰਾ ਰੋਡ ਲੀਡਜ਼-6 ਤੇ ਸਥਿਤ ਹਿੰਦੂ ਮੰਦਰ ਵਿਚ ਸੀ। ਸਤਨਾਮ ਸਿੰਘ ਜੀ ਦੇ ਸਸਕਾਰ ਬਾਦ ਵਾਤਾਵਰਣ ਭਾਵੇਂ ਸ਼ੋਕਾਕੁਲ ਸੀ, ਪਰ ਸ੍ਰੀ ਸਤਿਗੁਰੂ ਜੀ ਦੀ ਹੋਂਦ ਨੇ ਸੰਗਤ ਦੇ ਤੇ ਘਰ ਵਾਲਿਆਂ ਦੇ ਹੌਂਸਲੇ ਉਚੇ ਰੱਖੇ ਸਤਿਗੁਰੂ ਜੀ ਦੀ ਅਗਿਆ ਨਾਲ ਸ੍ਰ. ਭਜਨ ਸਿੰਘ ਜੀ ਰੀਹਲ ਤਾਂ ਆਪਣੇ ਘਰ ਆਏ-ਗਏ ਨੂੰ ਮਿਲਣ ਵਾਸਤੇ ਠਹਿਰ ਗਏ ਪਰ ਇਨ੍ਹਾਂ ਦੇ ਘਰੋਂ ਬੀਬੀ ਜੀ ਨੂੰ ਸ੍ਰੀ ਮਾਤਾ ਜੀ ਦੀਵਾਨ ਵਿਚ ਨਾਲ ਲੈ ਆਏ।

ਹਿੰਦੂ ਮੰਦਰ ਦੇ ਪ੍ਰਬੰਧਕਾਂ ਨੂੰ ਅੱਜ ਵਿਸ਼ੇਸ਼ ਚਾਉ ਸੀ। ਜਿਨ੍ਹਾਂ ਦਾ ਸੁਆਗਤ ਉਹਨਾਂ ਕਰਨਾ ਸੀ, ਉਹ ਫਿਰਕਾ ਪ੍ਰਸਤੀ ਉਭਾਰਨ ਵਾਲੇ ਨਹੀਂ, ਉਹਨਾਂ ਨੂੰ ਕੇਵਲ ਸਿੱਖ ਹੀ ਪਿਆਰੇ ਨਹੀਂ, ਹਿੰਦੂ ਵੀ ਓਨੇ ਹੀ ਨੇੜੇ ਹਨ, ਸੋ ਚਾਉ-ਮੱਤੇ ਪ੍ਰਬੰਧਕਾਂ ਨੂੰ ਜਿਉਂ ਹੀ ਸ੍ਰੀ ਸਤਿਗੁਰੂ ਜੀ ਦੇ ਮੰਦਰ ਵਿਚ ਦਰਸ਼ਨ ਹੋਏ ਉਹ ਅਦਬ ਤੇ ਪਿਆਰ ਨਾਲ ਅੱਗਲਵਾਂਢੀ ਸ੍ਰੀ ਹਜ਼ੂਰ ਦੇ ਗਲੇ ਵਿਚ ਫੁਲ-ਹਾਰ ਪਾਉਣ ਲਈ ਆਏ।

ਹਿੰਦੂ ਮੰਦਰ ਦੇ ਮੁੱਖ ਪ੍ਰਤੀਨਿਧ ਪੰਡਿਤ ਤੀਰਥ ਰਾਮ ਜੀ ਸਵਰਗੀਆ ਗਿਆਨੀ ਕੇਸਰ ਸਿੰਘ ਜੀ ਦੇ ਗੂੜ੍ਹੇ ਮਿੱਤਰ ਹਨ ; ਗਿਆਨੀ ਜੀ ਦੀ ਮਿੱਤਰਤਾ ਹੀ ਪੰਡਿਤ ਜੀ ਨੂੰ ਸ੍ਰੀ ਸਤਿਗੁਰੂ ਦੇ ਏਨਾ ਨਜ਼ਦੀਕ ਲੈ ਆਈ, ਕਿ ਸਤਿਗੁਰੂ ਜੀ ਲੀਡਜ਼ ਅ ਉਣ ਤੇ ਪੰਡਿਤ ਜੀ ਆਪ ਦਾ ਸੁਆਗਤ ਨਾ ਕਰਨ ਇਹ ਕਿਵੇਂ ਹੋ ਸਕਦਾ ਹੈ। ਅੱਜ ਵੀ ਪੰਡਿਤ ਜੀ ਨੇ

ਆਪਣੇ ਸਾਥੀਆਂ ਨਾਲ ਸ੍ਰੀ ਹਜ਼ੂਰ ਦਾ ਨਿੱਘਾ ਸੁਆਗਤ ਕੀਤਾ।



ਤੇ ਏਸ ਸੰਖੇਪ ਸੁਆਗਤ ਦੇ ਬਾਦ ਨਿਤਨੇਮ ਦੀ ਅਰਦਾਸ ਹੋ ਗਈ।

ਸਿੱਖ ਸੰਗਤਾਂ ਹਿੰਦੂ ਮੰਦਰ ਵਿਚ ਇਕ ਘੰਟੇ ਲਈ ਮਗਨ-ਮਨ ਹੋ ਕੇ ਈਸ਼ਵਰ ਸਿਮਰਨ ਕਰਨ ਲਗੀਆਂ ; ਹਿੰਦੂ ਭਾਈ ਵੀ ਆਪਣੇ ਇਸ਼ਟ ਨੂੰ ਇਕ ਘੰਟਾ ਮੋਨ ਰਹਿਕੇ ਸਿਮਰਦੇ ਰਹੇ। ਮੰਦਰ ਦੀ ਗਹਿਮਾ ਗਹਿਮੀ ਪੂਰਣ-ਚੁਪ ਵਿਚ ਲੀਨ ਸੀ। ਨਿਤਨੇਮ ਦੀ ਅਰਦਾਸ ਉਪਰੰਤ ਸ੍ਰੀ ਯੁਤ ਪੰਡਿਤ ਤੀਰਥ ਰਾਮ ਜੀ ਨੇ ਦੀਨ ਦਿਆਲ ਜੀ ਨੂੰ ਫਰੇਮ ਕੀਤਾ ਸਨਮਾਨ-ਪੱਤਰ ਪੜ੍ਹ ਕੇ, ਭੇਟ ਕੀਤਾ। (ਸਨਮਾਨ ਪੱਤਰ ਆਪ ਕਿਸੇ ਦੂਜੀ ਥਾਂ ਵੇਖ ਸਕੋਗੇ।) ਇਸ ਪਤਰ ਵਿਚ ਉਨ੍ਹਾਂ ਸਤਿਗੁਰੂ ਜੀ ਦੇ ਮੰਦਰ ਵਿਚ ਦਰਸ਼ਨ ਦੇਣ ਦੀ ਕ੍ਰਿਪਾ ਲਈ ਕ੍ਰਿਤਗਤਾ ਪਰਗਟ ਕੀਤੀ ਸੀ।

ਸਤਿਗੁਰੂ ਜੀ ਨੇ ਵੀ ਪ੍ਰਬੰਧਕਾਂ ਅਤੇ ਮੰਦਰ ਦੀ ਪ੍ਰਸ਼ੰਸਾ ਕੀਤੀ ।



ਸ੍ਰੀਮਾਨ ਸੰਤ ਬਾਵਾ ਸਿੰਘ ਜੀ ਨੇ ਮੰਦਰ ਵਿਚ ਹੱਲੇ ਦਾ ਕੀਰਤਨ ਕਰਕੇ ਸੰਗਤ ਨੂੰ ਨਿਹਾਲ ਕੀਤਾ ।

## ਲੀਡਜ਼ ਵਿਚ ਦੂਜਾ ਦਿਨ :

ਲੀਡਜ਼ ਗੁਰਦੁਆਰੇ ਵਿਚ ਵਾਰੇ ਦਾ ਕੀਰਤਨ ਪਹਿਲਾਂ ਵਾਂਗ ਹੀ ਕਰਨ ਪਿਛੋਂ ਸਾਧ ਸੰਗਤ ਨੇ ਲੰਗਰ ਪਾਣੀ ਛਕ ਕੇ ਅਗਲੇ ਪ੍ਰੋਗਰਾਮ ਦੀ ਤਿਆਰੀ ਕੀਤੀ ।

ਪੰਡਿਤ ਤੀਰਥ ਰਾਮ ਜੀ ਅਤੇ ਸ੍ਰ. ਗੁਰਬਚਨ ਸਿੰਘ ਜੀ ਕੁੰਦੀ (HORRO GATE) ਹਾਰੋਗੇਟ ਪਸ਼ੂ ਪਰਦਰਸ਼ਨੀ ਲਈ ਸਤਿਗੁਰੂ ਜੀ ਦੀ ਪਹੁੰਚ ਦਾ ਪ੍ਰਬੰਧ ਕੀਤਾ । ਸਤਿਗੁਰੂ ਜੀ ਪਸ਼ੂ ਧਨ ਦੇ ਬੜੇ ਕਦਰਦਾਨ ਹਨ, ਸੋ ਆਪ ਨੇ ਇਸ ਪਹੁੰਚ ਲਈ ਖੁਸ਼ੀ ਨਾਲ ਸਵੀਕ੍ਰਿਤੀ ਦਿਤੀ । ਇਸ ਪ੍ਰੋਗਰਾਮ ਵਿਚ ਭਾਗ ਲੈਣ ਵਾਸਤੇ ਇਹ ਸਜਣ ਵੀ ਨਾਲ ਗਏ :

(1) ਸ੍ਰ. ਪ੍ਰੀਤਮ ਸਿੰਘ ਜੀ ਗੀਹਲ ਪ੍ਰਧਾਨ; (2) ਲੇਖਕ, ਪ੍ਰਧਾਨ ਸ਼ਤਾਬਦੀ ਕਮੇਟੀ; (3) ਪੰਡਿਤ ਤੀਰਥ ਰਾਮ ਜੀ ; (4) ਸ੍ਰ. ਗੁਰਚਰਨ ਸਿੰਘ ਜੀ ਕੁੰਦੀ ; (5) ਸ੍ਰ. ਗੁਰਬਚਨ ਸਿੰਘ ਭੋਗਲ ; (6)ਸ੍ਰ. ਬਲਵੰਤ ਸਿੰਘ ਰੂਪਰਾਇ ; (7) ਸੰਤ ਗੁਲਜ਼ਾਰ ਸਿੰਘ ਜੀ ਹਜ਼ੂਰੀ ਸਵੇਕ ; (8) ਸ੍ਰ. ਗੁਰਮੀਤ ਸਿੰਘ ਜੀ, ਹਜ਼ੂਰੀ ਡਰਾਈਵਰ ; ਅਤੇ ਕੁਝ ਸਜਣ ਹੋਰ ।

ਪਸ਼ੂ ਪਰਦਰਸ਼ਨੀ ਵਿਚ ਜਾ ਕੇ ਪਹਿਲਾਂ ਤਾਂ ਦਫਤਰ ਦੀ ਦਰਸ਼ਕ-ਪੁਸਤਕ ਉਤੇ ਦਸਤਖਤ ਕੀਤੇ, ਫੇਰ ਦਫ਼ਤਰ ਵਲੋਂ ਮਿਲੇ ਇਕ ਕਰਮਚਾਰੀ ਨਾਲ ਸਾਰੀ ਪਰਦਰਸ਼ਨੀ ਨੂੰ ਧਿਆਨ ਨਾਲ ਵੇਖਿਆ ਗਿਆ। ਸਤਿਗੁਰੂ ਜੀ ਨੇ ਬੜੀ ਉਤਸੁਕਤਾ ਨਾਲ ਵਧੀਆ ਪਸ਼ੂਆਂ ਬਾਰੇ ਜਾਣਕਾਰੀ ਲਈ, ਕਿਉਂਕਿ ਸ੍ਰੀ ਹਜ਼ੂਰ ਸ੍ਰੀ ਜੀਵਨ ਨਗਰ ਦੀ ਪਸ਼ੂ-ਸ਼ਾਲਾ ਦੀਆਂ ਪ੍ਰਾਪਤੀਆਂ ਨਾਲ ਵੀ ਇਸਦੀ ਤੁਲਨਾ ਕਰਨੀ-ਕਰਵਾਣੀ ਸੀ।

ਇਸ ਅਵਸਰ ਤੇ ਲਈ ਗਈ ਇਕ ਫੋਟੋ ਨੂੰ ਗਾਰਡੀਅਨ (GUARDIAN) ਅਖਬਾਰ ਨੇ ਵੀ ਪ੍ਰਕਾਸ਼ਤ ਕੀਤਾ।

## ਪੰਥਕ ਵਿਚਾਰਾਂ :

ਕੁਝ ਮਸਲੇ ਸਨ ਜਿਨ੍ਹਾਂ ਦਾ ਨਿਪਟਾਰਾ ਸ੍ਰੀ ਹਜ਼ੂਰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਹੋਣਾ ਸੀ। ਸੋ ਅਜੇਹੇ ਸਭ ਮਸਲੇ ਵਿਚਾਰ ਅਧੀਨ ਲਿਆਉਣ ਲਈ ਲੀਡਜ਼ ਵਿਖੇ ਇਕ ਇਕੱਤਰਤਾ ਸੱਦੀ ਗਈ। ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਵੀ ਦਰਸ਼ਨ ਦਿਤੇ।

ਨਾਮਧਾਰੀ ਧਰਮਸਾਲਾ ਲੀਡਜ਼ ਵਿਖੇ ਉਸਾਰਨ ਲਈ ਤਜਵੀਜ਼ਾਂ ਆਈਆਂ, ਜਿਸ ਬਾਰੇ ਸਤਿਗੁਰੂ ਜ ਨੇੀ ਪਹਿਲਾਂ ਤੋਂ ਹੀ ਆਦੇਸ਼ ਕੀਤਾ ਹੋਇਆ ਸੀ। ਸਤਿਗੁਰੂ ਜੀ ਦੀ ਆਗਿਆ ਨਾਲ ਕੁਝ ਰਕਮ ਲੀਡਜ਼ ਦੀ ਸੰਗਤ ਦੇ ਫੰਡ ਵਿਚੋਂ ਅਤੇ ਕੁਝ ਵਿਤ ਅਨੁਸਾਰ ਹਾਜ਼ਰ ਸਜਣਾਂ ਨੇ ਇਸ ਸ਼ੁਭ ਕੰਮ ਲਈ ਅਰਪਣ ਕੀਤੀ ਤੇ ਇਕਰਾਰ ਦਿਤੇ। ਹੋਰ ਸੰਗਤ ਵਿਚੋਂ ਉਗਰਾਹੀ ਵਾਸਤੇ ਵੀ ਮੀਟਿੰਗ ਕੀਤੀ ਗਈ।

ਏਸੇ ਮੀਟਿੰਗ ਵਿਚ ਲੀਡਜ਼ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ੍ਰ. ਭਜਨ ਸਿੰਘ ਜੀ ਦੀ ਬੇਨਤੀ ਨੂੰ ਪਰਵਾਨ ਕਰਦਿਆਂ ਪ੍ਰਧਾਨਗੀ ਦੀ ਸੇਵਾ, ਸਤਿਗੁਰੂ ਜੀ ਦੀ ਮਨਜ਼ੂਰੀ ਨਾਲ ਸ੍ਰ. ਮਲਕੀਅਤ ਸਿੰਘ ਚਾਨਾ ਨੂੰ ਅਤੇ ਮੀਤ-ਸਕੱਤਰੀ ਦਾ ਮਾਣ ਸ੍ਰ. ਦਰਸ਼ਨ ਸਿੰਘ ਮਾਣਕੂ ਨੂੰ ਦਿਤਾ ਗਿਆ।

ਮੀਟਿੰਗ ਤੋਂ ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਸੇਵਕਾਂ ਦੀਆਂ ਬੇਨਤੀਆਂ ਪਰਵਾਨ ਕਰਕੇ ਕੁਝ ਘਰਾਂ ਵਿਚ ਚਰਨ ਪਾਣ ਦੀ ਕ੍ਰਿਪਾ ਕੀਤੀ। ਹੇਠ ਲਿਖੇ ਸਰੀਰਾਂ ਦੇ ਨਾਮ ਯਾਦ ਹਨ :

(1) ਸੰਤ......ਮਠਾਰੂ, (2) ਸ੍ਰ. ਮਲਕੀਅਤ ਸਿੰਘ ਚਾਨਾ, (3) ਸ੍ਰ. ਦਿਆਲ ਸਿੰਘ ਵਿਰਦੀ, (4) ਸ੍ਰ. ਗਿਆਨ ਸਿੰਘ ਮਾਣਕੂ, (5) ਬੀਬੀ ਰਤਨ ਕੌਰ, (6) ਸ੍ਰ. ਹਰਚਰਨ ਸਿੰਘ ਰੀਹਲ, (7) ਸ੍ਰ. ਸੋਹਣ ਸਿੰਘ ਭਮਰਾ, (8) ਸ੍ਰ. ਪਿਆਰਾ ਸਿੰਘ ਚੱਗਰ, (9) ਸ੍ਰ. ਗੁਰਚਰਨ ਸਿੰਘ ਸਿਆਣ, (10) ਸ੍ਰ. ਸੁਖਦੇਵ ਸਿੰਘ ਭਮਰਾ, (11) ਪੰਡਿਤ ਤੀਰਥ ਰਾਮ ਸ਼ਰਮਾ : (12) ਸ੍ਰ. ਪਿਆਰਾ ਸਿੰਘ ਬਾਹੜਾ, (13) ਅਮਰੀਕ ਸਿੰਘ ਵਿਰਦੀ, (14) ਸ੍ਰ. ਕਰਤਾਰ ਸਿੰਘ ਮਠਾੜੂ, (15) ਸ੍ਰ. ਚੰਨਣ ਸਿੰਘ, (16) ਸ੍ਰ. ਪਿਆਰਾ ਸਿੰਘ ਵਿਰਦੀ, (17) ਸ੍ਰ. ਹਰੀ ਸਿੰਘ, ਨਾਨਕ ਸਿੰਘ ਭੋਗਲ, (18) ਸ੍ਰ. ਭਜਨ ਸਿੰਘ ਰੀਹਲ, (19) ਸ੍ਰ. ਨਿਰਮਲ ਸਿੰਘ ਚੱਗਰ, (20) ਸ੍ਰ. ਸੇਵਾ ਸਿੰਘ ਚੱਗਰ।

## ਲੀਡਜ਼ ਵਿਚ ਤੀਜੀ ਸਵੇਰ :

ਰੋਜ਼ ਵਾਂਗ ਆਸਾ ਦੀ ਵਾਰ ਦਾ ਕੀਰਤਨ ਗੁਰਦੁਆਰਾ ਲੀਡਜ਼ ਵਿਖੇ ਹੋਇਆ। ਕੱਲ ਸ਼ਾਮ ਦੇ ਦੀਵਾਨ ਵਿਚ ਨਾਮਧਾਰੀ ਸੰਗਤ ਵਲੋਂ ਲੀਡਜ਼ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਹਿਯੋਗ ਲਈ ਧਨਵਾਦ ਕੀਤਾ ਗਿਆ ਸੀ। ਅੱਜ ਸਤਿਗੁਰੂ ਜੀ ਨੇ ਸੰਤ ਅਮਰ ਸਿੰਘ ਜੀ ਦੀ ਦੇਖ-ਰੇਖ ਵਿਚ ਹੋਏ ਲੰਗਰ ਦੇ ਸੁਯੋਗ ਪ੍ਰਬੰਧ ਨੂੰ ਤੇ ਸੇਵਾਦਾਰਾਂ ਦੇ ਸਹਿਯੋਗ ਨੂੰ ਬੜਾ ਸਲਾਹਿਆ ਅਤੇ ਖੁਸ਼ੀਆਂ ਬਖ਼ਸ਼ੀਆਂ !

ਅੱਜ ਨੌਟਿੰਘਮ ਜਾਣ ਦਾ ਕਾਰਜਕਰਮ ਸੀ, ਪਰ ਇਸ ਤੋਂ ਪਹਿਲਾਂ ਕੁਝ ਸਰੀਰਾਂ ਨੇ ਆਪਣੀਆਂ ਦੁਕਾਨਾਂ ਤੇ ਘਰਾਂ ਵਿਚ ਸਤਿਗੁਰੂ ਜੀ ਨੂੰ ਚਰਨ ਪਾਣ ਦੀ ਬੇਨਤੀ ਕੀਤੀ।

ਵਲਾਇਤ ਹੈ ਨ, ਜਿਥੇ ਪੈਸੇ ਦੀ ਪ੍ਰਧਾਨਤਾ ਸਭ ਕੁਝ ਕਰਵਾ ਦਿੰਦੀ ਹੈ। ਸ੍ਰ. ਗੁਰਚਰਨ ਸਿੰਘ ਸਿਆਣ ਨੇ ਆਪਣੀ ਦੁਕਾਨ ਵਿਚ ਮਾਸ-ਸ਼ਰਾਬ ਦੀ ਦੁਕਾਨਦਾਰੀ ਦੀ ਆਗਿਆ ਦੇ ਰੱਖੀ ਸੀ, ਜਦੋਂ ਸਤਿਗੁਰੂ ਜੀ ਨੂੰ ਇਹਨਾਂ ਨੇ ਘਰ ਚਰਨ ਪਾਣ ਲਈ ਬੇਨਤੀ ਕੀਤੀ ਤਾਂ ਹਜ਼ੂਰ ਨੇ ਤੁਰਤ ਨਾਂਹ ਕਰ ਦਿਤੀ। ਸ੍ਰ. ਜੀ ਦੇ ਇਸਰਾਰ ਤੇ ਹਜ਼ੂਰ ਨੇ ਬਚਨ ਕੀਤਾ : ਮੇਰੇ ਨਾਲ ਸਨੇਹ ਰੱਖਣ ਵਾਲੇ ਮਾਸ-ਸ਼ਰਾਬ ਦੀਆਂ ਦੁਕਾਨਾਂ ਨਹੀਂ ਖੁਲ੍ਹਵਾ ਸਕਦੇ, ਅਸੀਂ ਤਾਂ ਲੋਕਾਂ ਨੂੰ ਇਹਨਾਂ ਦੀ ਵਰਤੋਂ ਤੋਂ ਹੋੜਦੇ ਹਾਂ ਤੇ ਤੁਸੀਂ ਦੁਕਾਨ ਖੋਲ੍ਹ ਕੇ ਦਿਤੀ ਹੈ। ਸਿਆਣ ਜੀ ਨੇ ਗਲ ਵਿਚ ਪਲਾ ਪਾ ਕੇ ਖਿਮਾ ਯਾਚਨਾ ਕਰਦਿਆਂ ਇਹ ਵਿਹਾਰ ਬੰਦ ਕਰਨ ਦਾ ਬਚਨ ਦਿਤਾ ਤੇ ਘਰ ਚਰਨ ਪਾਣ ਲਈ ਰਜ਼ਾਮੰਦ ਕਰਵਾਇਆ। ਸਤਿਗੁਰੂ ਜੀ ਨੇ ਖੁਸ਼ੀਆਂ ਬਖਸ਼ੀਆਂ।

ਸ੍ਰ. ਹਰਭਜਨ ਸਿੰਘ ਜੀ ਦੇ ਘਰ ਵਿਖੇ ਤਾਂ ਸਤਿਗੁਰੂ ਜੀ ਦਾ ਨਿਵਾਸ ਹੀ ਸੀ, ਪਰ ਉਨ੍ਹਾਂ ਨੇ ਆਪਣੀ ਨਵੀਂ ਦੁਕਾਨ ਦਾ ਉਦਘਾਟਨ ਸ੍ਰੀ ਚਰਨਾਂ ਦੀ ਛੁਹ ਨਾਲ ਕਰਵਾਇਆ ਸਤਿਗੁਰੂ ਜੀ ਨੇ ਵਿਧੀਵਤ ਫੀਤਾ ਕੱਟਿਆ। ਸ੍ਰੀ ਮਾਤਾ ਜੀ ਨਾਲ ਸਨ, ਕੁੰਦੀ ਜੀ ਨੇ ਉਨ੍ਹਾਂ ਪਾਸੋਂ ਇਕ ਪੌਂਡ ਸੇਫ਼ ਅੰਦਰ ਰਖਵਾਕੇ ਸ਼ੁਭ-ਸ਼ੁਭ ਦੀ ਭਾਵਨਾ ਪ੍ਰਗਟ ਕੀਤੀ।

ਉਪਰੰਤ ਨੌਟਿੰਘਮ ਜਾਣ ਲਈ ਅਰਦਾਸ ਹੋਈ।

ਹੇਠ ਲਿਖੇ ਸਰੀਰ ਆਪਣੀਆਂ ਗੱਡੀਆਂ ਨਾਲ ਲੈ ਕੇ ਗਏ ਜਿਨ੍ਹਾਂ ਸ਼ਾਮ ਦੇ ਦੀਵਾਨ ਉਪਰੰਤ ਵਾਪਸੀ ਕੀਤੀ।

ਸਰਬ ਸਨਮਾਨਤ ਸ੍ਰੀ ਭਜਨ ਸਿੰਘ, ਗਿਆਨ ਸਿੰਘ, ਪਿਆਰਾ ਸਿੰਘ, ਚੰਨਣ ਸਿੰਘ, ਗੁਰਚਰਨ ਸਿੰਘ, ਹਰੀ ਸਿੰਘ ਭੋਗਲ, ਨਾਨਕ ਸਿੰਘ, ਅਮਰੀਕ ਸਿੰਘ, ਫਕੀਰ ਸਿੰਘ।

# *ਇਕ ਦਿਨ ਨੌਟਿੰਘਮ ਵਿਚ*

ਪਿਛਲੇ ਦੌਰੇ ਸਮੇਂ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਯੂ. ਕੇ. ਵਿਖੇ ਆਏ ਤਾਂ ਨੌਟਿੰਘਮ ਵਾਸੀ ਨਾਮਧਾਰੀਆਂ ਦੇ ਘਰੀਂ ਚਰਨ ਪਾ ਕੇ ਅਗਲੇ ਪ੍ਰੋਗਰਾਮ ਅਨੁਸਾਰ ਲੰਘ ਗਏ

ਸਨ ਅਤੇ ਏਸੇ ਦਰਸ਼ਨ-ਮੇਲੇ ਵਿਚ ਇਕ ਕਰਾਮਾਤ ਹੋ ਗਈ। ਸ੍ਰ: ਦਰਸ਼ਨ ਸਿੰਘ ਹੋਰੀਂ ਬੜੇ ਸਿਦਕੀ ਸਿੱਖ ਹਨ, ਆਪ ਉਹ ਨੈਰੋਬੀ ਰਹਿੰਦੇ ਹਨ, ਪਰ ਏਥੇ ਆਪ ਦੀ ਸੁਪਤਨੀ ਬੀਬੀ ਚਰਨ ਕੌਰ ਜੀ ਰਹਿੰਦੇ ਹਨ ਜੋ ਕਿ ਭਜਨ ਬੰਦਗੀ ਕਰਨ ਵਾਲੀ ਤੇ ਉਚੇ ਆਚਰਣ ਦੀ ਇਸਤਰੀ ਹਨ; ਬੀਬੀ ਜੀ ਨੂੰ ਸਤਿਗੁਰੂ ਜੀ ਵਲੋਂ ਹੋਰ ਭੈਣਾਂ ਨੂੰ ਭਜਨ ਦੀ ਦਾਤ ਦੇਣ ਦੀ ਆਗਿਆ ਹੋਈ-ਹੋਈ ਹੈ।

## ਸ੍ਰ: ਕਰਤਾਰ ਸਿੰਘ ਸੂਰ :

ਪਿਛਲੀ ਵਾਰ ਏਥੇ ਆਇਆਂ ਦੀਨ ਦਿਆਲ ਜੀ ਸ੍ਰ: ਦਰਸ਼ਨ ਸਿੰਘ ਜੀ ਦੇ ਘਰ ਵਿਰਾਜੇ ਹੋਏ ਸਨ ਕਿ ਸ਼ਹਿਰ ਦੇ ਸੁਪ੍ਰਸਿੱਧ ਕਾਰੋਬਾਰੀ, ਸ਼ਰੋਮਣੀ ਅਕਾਲੀ ਦਲ ਦੇ ਪ੍ਰਧਾਨ ਤੇ ਹੋਰ ਵੱਖ-ਵੱਖ ਸਭਾ ਸੁਸਾਇਟੀਆਂ ਨਾਲ ਵਾਸਤਾ ਰਖਣ ਵਾਲੇ ਸ੍ਰ: ਕਰਤਾਰ ਸਿੰਘ ਸੂਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਆਏ। ਆਪ ਨਾਮਧਾਰੀ ਨਹੀਂ ਸਨ ਪਰ ਨਾਮਧਾਰੀ ਸਤਿਗੁਰਾਂ ਦੇ ਦਰਸ਼ਨਾਂ ਦੀ ਝਲਕ ਅੰਦਰ ਜਾਗ ਪਈ। ਇੱਛਾ ਦੱਸੀ ਕਿ ਸਤਿਗੁਰੂ ਜੀ ਦੇ ਦਰਸ਼ਨ ਕਰਨੇ ਹਨ। ਸੇਵਕਾਂ ਵਲੋਂ ਉੱਤਰ ਮਿਲਿਆ ਕਿ ਹਜ਼ੂਰ ਬਰਾਜੇ ਹੋਏ ਹਨ, ਇੰਤ-ਜ਼ਾਰ ਕਰੋ। ਇਸਰਾਰ ਹੋਇਆ ਕਿ ਬੜੇ ਜ਼ਰੂਰੀ ਕੰਮ ਹਨ, ਥੋੜੀ ਕੁ ਫੁਰਸਤ ਸੀ, ਜੇ ਦਰਸ਼ਨ ਹੋ ਜਾਣ ! ਅਗੋਂ ਫੇਰ ਮਜਬੂਰੀ ਦੱਸੀ ਗਈ। ਤਦੇ ਖ਼ਬਰ ਪਿਛੋਂ ਦੀ ਅਛੋਪਲੇ ਆ ਕੇ ਦੀਨ ਦਿਆਲ ਜੀ ਨੇ ਕਰਤਾਰ ਸਿੰਘ ਜੀ ਦੇ ਮੌਢੇ ਫੜ ਲਏ। ਹੈਰਾਨਗੀ, ਆਨੰਦ ਤੇ ਉਮਾਹ ਦਾ ਵਾਤਾਵਰਣ ਛਾ ਗਿਆ। ਸਤਿਗੁਰੂ ਜੀ ਨੇ ਚੁੱਪ ਨੂੰ ਤੋੜ ਦਿਤਾ ਤੇ ਆਖਿਆ : ਤੁਸੀਂ ਗੈਸ ਪਲਾਂਟ ਵਾਲੇ ਕਰਤਾਰ ਸਿੰਘ ਹੀ ਹੋ ਨਾ, ਜੋ ਲਾਹੌਰ ਰਿਹਾ ਕਰਦੇ ਸੀ ? ਕਰਤਾਰ ਸਿੰਘ ਜੀ ਵੈਰਾਗੀ ਹੋ ਗਏ। ਉਹਨਾਂ ਨੂੰ ਚੇਤੇ ਆਇਆ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਾਹੌਰ ਦਰਸ਼ਨ ਕਰਨ ਸਮੇਂ ਇਹ ਕਿੰਨੇ ਨਿਕੇ ਜਿੰਨੇ ਸਨ ਤੇ ਇਨ੍ਹਾਂ ਕਿਵੇਂ ਮੈਨੂੰ ਹਿਰਦੇ ਵਿਚ ਥਾਂ ਦਿਤੀ ਰੱਖੀ ਹੈ !

'ਦਰਸ਼ਨ ਦੇਖਤ ਦੋਖ ਨਸੇ।' ਜਿਸ ਸਜਣ ਨੂੰ ਮਜਲਸਾਂ ਵਿਚ ਪੀਣ-ਖਾਣ ਦੇ ਨਿਮੰਤਰਣ ਮਿਲਦੇ ਹੀ ਰਿਹਾ ਕਰਦੇ ਸਨ ਤੇ ਜੋ ਹਰ ਮਜਲਸ ਦੀ ਸ਼ੋਭਾ ਸੀ, ਉਸਨੇ ਸਤਿ-ਗੁਰੂ ਜੀ ਨੂੰ ਇਕਰਾਰ ਦੇ ਦਿਤਾ ਕਿ ਅਗੇ ਤੋਂ ਉਹ ਮਾਸ ਸ਼ਰਾਬ ਮੂੰਹ ਨਹੀਂ ਲਾਏਗਾ। ਤੇ ਉਹ ਭਜਨ ਪੁੱਛ ਕੇ ਸਤਿਜੁਗੀ ਜੀਵਨ ਵਿਚ ਆ ਗਿਆ।

ਇਸ ਵਾਰ ਨੌਟਿੰਘਮ ਵਿਖੇ ਵਿਸ਼ੇਸ਼ ਦਿਨ ਦਾ ਪ੍ਰੋਗਰਾਮ ਇਹਨਾਂ ਸਰਦਾਰ ਕਰਤਾਰ ਸਿੰਘ ਜੀ ਦੇ ਆਗ੍ਰਹਿ ਕਰਨ ਤੇ ਬਣਿਆ ਸੀ। ਰਿਹਾਇਸ਼ ਦੀਵਾਨ ਆਦਿ ਦਾ ਸਾਰਾ ਪ੍ਰਬੰਧ ਆਪ ਨੇ ਹੀ ਕੀਤਾ।

## ਗੁਰਦੁਆਰਾ ਨੌਟਿੰਘਮ :

12. 7. 72 ਸ਼ਾਮ ਦਾ ਦੀਵਾਨ ਗੁਰਦੁਆਰਾ ਨੌਟਿੰਘਮ ਵਿਚ ਲੱਗਾ। 6 ਤੋਂ 7 ਤਕ ਨਿਤਨੇਮ ਹੋ ਰਿਹਾ ਸੀ—ਪਰ ਗੁਰਦੁਆਰੇ ਵਿਚ ਅੱਜ ਅੰਤਾਂ ਦੀਆਂ ਰੌਣਕਾਂ ਸਨ। ਲੋਕ, ਚੁਪ ਚੁਪੀਤੇ ਇਕ ਘੰਟਾ ਸਿਮਰਨ ਸਮੇਂ ਵਿਚ, ਆਪਣੇ ਅੰਦਰਵਾਰ ਝਾਤੀਆਂ ਮਾਰ ਰਹੇ ਸਨ।

ਕੁਝ ਤਾਂ ਹੈਰਾਨ ਸਨ ਕਿ ਚੁਪ ਚੁਪੀਤਾ ਇਹ ਦੀਵਾਨ ਕੀ ਹੋਇਆ ! ਪਰ ਸਾਤਵਿਕ ਲੋਕਾਂ ਨੂੰ ਇਹ ਦ੍ਰਿਸ਼ ਬੜਾ ਭਲਾ-ਭਲਾ ਲਗ ਰਿਹਾ ਸੀ ।

ਹਜ਼ੂਰੀ ਜਥਾ ਮਸਾਂ ਕਿਤੇ ਜਾਕੇ ਭਾਰਤੋਂ ਅੱਜ ਹੀ ਪਹੁੰਚ ਸਕਿਆ । ਪੰਡਿਤ ਗੋਪਾਲ ਸਿੰਘ ਜੀ, ਸੰਤ ਦਰਸ਼ਨ ਸਿੰਘ-ਖਜ਼ਾਨ ਸਿੰਘ ਜੀ ਰਾਗੀ ਤੇ ਸੰਤ ਬਲਵੰਤ ਸਿੰਘ ਜੀ ਲੰਡਨ ਏਅਰ ਪੋਰਟ ਤੋਂ ਸਿਧੇ ਏਥੇ ਸ਼ਾਮੀਂ ਦੀਵਾਨ ਦੇ ਵਕਤ ਹੀ ਪਧਾਰੇ । ਇਕ ਹੁਲਾਸ ਜਿਹਾ ਪੈਦਾ ਹੋ ਗਿਆ ।

ਕੁਝ ਲੋਕਾਂ ਵਲੋਂ ਨਾਮਧਾਰੀਆਂ ਨੂੰ ਗੁਰਮਤ ਵਿਰੁੱਧ ਪਰਚਾਰ ਕਰਨ ਵਾਲੇ, ਗੁਰਬਾਣੀ ਦਾ ਨਿਰਾਦਰ ਕਰਨ ਵਾਲੇ ਤੇ ਏਹੋ ਜਿਹਾ ਹੀ ਹੋਰ ਪਰਚਾਰਿਆ ਗਿਆ ਸੀ । ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਅਜੇਹੇ ਹੀ ਕੁਝ ਖਦਸ਼ੇ ਸਨ । ਅਰਜ਼ ਕਰ ਦਿਤਾ ਗਿਆ ਸੀ—ਪ੍ਰਤੱਖ ਨੂੰ ਪਰਮਾਣ ਕੀ, ਸਭ ਕੁਝ ਤੁਹਾਡੇ ਸਾਹਮਣੇ ਆ ਜਾਵੇਗਾ ।

ਨਿਤਨੇਮ ਤੋਂ ਬਾਦ ਸੰਤ ਬਲਵੰਤ ਸਿੰਘ ਜੀ ਨੇ ਕਥਾ ਕੀਤੀ । ਸੰਤ ਖਜ਼ਾਨ ਸਿੰਘ ਪੁਸਤਕ ਦਾ ਪਾਠ ਕਰਦੇ ਸਨ ਤੇ ਸੰਤ ਜੀ ਵਿਆਖਿਆ । ਉਪਰੰਤ ਪੰਡਿਤ ਜੀ ਨੇ ਕਰੀਬ ਡੇਢ ਘੰਟਾ ਹੱਲੇ ਦਾ ਦੀਵਾਨ ਲਾ ਕੇ ਸੰਗਤ ਨੂੰ ਨਿਹਾਲ ਕੀਤਾ । ਉਨ੍ਹਾਂ ਦੀਆਂ ਨਿਕੀਆਂ ਨਿਕੀਆਂ ਹਸਾਉਣੀਆਂ, ਗਹਿਰ ਗੰਭੀਰ ਮਸਲੇ, ਸਿਖੀ ਦਾ ਸਿਧਾਂਤ, ਕਥਾ ਕਹਾਣੀਆਂ ਦਾ ਅਜੇਹਾ ਪ੍ਰਵਾਹ ਰਿਹਾ ਕਿ ਸਾਧ ਸੰਗਤ ਅਸ਼ ਅਸ਼ ਕਰ ਉਠੀ । ਸੰਗਤ ਨੂੰ ਇਸ ਗੱਲ ਦਾ ਹੀ ਅਚਰਜ ਅਨੰਦ ਆਇਆ ਕਿ ਪੰਡਿਤ ਜੀ ਨੇ ਲਗਾਤਾਰ ਲੰਮੇ ਸਫ਼ਰ ਵਿਚੋਂ ਆਉਂਦਿਆਂ ਹੀ ਗੁਰੂ ਹੁਕਮ ਅਗੇ ਸਿਰ ਝੁਕਾ ਕੇ ਦੀਵਾਨ ਦੀ ਜ਼ਿਮੇਵਾਰੀ ਬੜੀ ਯੋਗਤਾ ਨਾਲ ਨਿਭਾਈ ।

ਪ੍ਰਮਾਣਾਂ ਤੇ ਪ੍ਰਮਾਣ ਦੇ ਕੇ ਉਨ੍ਹਾਂ ਦਸਿਆ ਕਿ ਬਾਹਰਲੀ ਤਪਸ਼ ਤਾਂ ਬਰਫ਼ ਲੱਗੀਆਂ ਬੋਤਲਾਂ ਪੀ ਕੇ ਲਾਹ ਲਓਗੇ ਪਰ ਅੰਦਰਲੀ ਤਪਸ਼ ਤਾਂ ਗੁਰੂ ਦਰਸ਼ਨ ਤੇ ਗੁਰੂ ਸ਼ਬਦ ਦੁਆਰਾ ਹੀ ਬੁਝੇਗੀ ।

ਉਪਰੰਤ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ੍ਰ: ਕਰਤਾਰ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਜੀਉ ਆਇਆਂ ਆਖਣ ਲਈ ਕੁਛ ਸ਼ਬਦ ਆਖੇ ਤੇ ਨਾਲ ਹੀ ਧਨਵਾਦ ਕੀਤਾ ਕਿ ਉਨ੍ਹਾਂ ਦੀ ਬੇਨਤੀ ਪਰਵਾਨ ਕਰਕੇ ਸਤਿਗੁਰੂ ਜੀ ਨੇ ਨੌਟਿੰਘਮ ਨੂੰ ਭਾਗ ਲਾਏ ਹਨ ।

ਫੇਰ ਗੁਰਦੁਆਰੇ ਦੇ ਸਕੱਤਰ ਸਾਹਿਬ ਨੇ ਪੁਰ ਅਸਰ ਸ਼ਬਦਾਂ ਨਾਲ ਬੇਨਤੀ ਕੀਤੀ ਕਿ ਜਦੋਂ ਵੀ ਸਤਿਗੁਰੂ ਜੀ ਯੂ. ਕੇ. ਦੇ ਦੌਰੇ ਤੇ ਆਉਣ ਨੌਟਿੰਘਮ ਜ਼ਰੂਰ ਦਰਸ਼ਨ ਦੇ ਕੇ ਜਾਣ । ਸਕੱਤਰ ਸਾਹਿਬ ਨੇ ਇਹ ਵੀ ਸਪੱਸ਼ਟ ਕੀਤਾ ਕਿ ਉਨ੍ਹਾਂ ਵਿਚ ਨਾਮਧਾਰੀਆਂ ਬਾਰੇ ਪਾਏ ਗਏ ਬਹੁਤ ਸਾਰੇ ਭੁਲੇਖੇ ਦੂਰ ਹੋ ਗਏ ਨੇ । ਪ੍ਰਬੰਧਕ ਕਮੇਟੀ ਵਲੋਂ ਇਕ ਦਸਤਾਰ ਤੇ ਪੰਜ ਪਾਉਂਡਾਂ ਨਾਲ ਸ੍ਰੀ ਸਤਿਗੁਰੂ ਜੀ ਦਾ ਸਨਮਾਨ ਕੀਤਾ ਗਿਆ । ਹਜ਼ੂਰ ਨੇ ਕੇਵਲ ਇਕ ਸ਼ਲਿੰਗ ਤੇ ਦਸਤਾਰ ਸਵੀਕਾਰ ਕੇ ਸੰਗਤ ਨੂੰ ਪ੍ਰੇਮ, ਨਿਮਰਤਾ, ਸੇਵਾ ਤੇ ਸਿਦਕ ਦੀ ਵਰਤੋਂ ਕਰਨ ਦੀ ਪ੍ਰੇਰਨਾ ਦਿੰਦਿਆਂ ਇਕੱਠ ਬਣਾਈ ਰਖਣ ਦਾ ਉਪਦੇਸ਼ ਦਿਤਾ ।

ਦੀਵਾਨ ਉਪਰੰਤ ਦੂਰੋਂ ਆਈ ਸੰਗਤ ਲਈ ਗੁਰਦੁਆਰੇ ਵਿਚ ਹੀ ਲੰਗਰ ਅਤੇ ਬਿਰਾਜਣ ਦਾ ਇੰਤਜ਼ਾਮ ਸੀ । ਘਰਾਂ ਵਿਚ ਵੀ ਰਿਹਾਇਸ਼ ਆਦਿ ਦਾ ਪ੍ਰਬੰਧ ਹੈ ਸੀ । ਏਥੋਂ

ਦੇ ਬੀਬੀ ਚਰਨ ਕੌਰ ਜੀ ਨੇ ਸਾਧ ਸੰਗਤ ਦੀ ਸ਼ਲਾਘਾ ਯੋਗ ਸੇਵਾ ਕੀਤੀ। ਸ: ਜੋਗਿੰਦਰ ਸਿੰਘ ਜੀ ਤੇ ਇਨ੍ਹਾਂ ਦੇ ਪਰਵਾਰ, ਅਤੇ ਸ: ਕਰਤਾਰ ਸਿੰਘ ਜੀ ਸੂਰ ਦੇ ਪਰਵਾਰ ਨੇ ਜੋ ਖੁਲ੍ਹ ਦਿਲੀ ਤੇ ਅਣਥਕਤਾ ਨਾਲ ਸੇਵਾ ਕੀਤੀ, ਉਸਦੀ ਕੋਈ ਰੀਸ ਨਹੀਂ।

## ਲੈਸਟਰ ਵਿਖੇ ਇਕ ਸ਼ਾਮ

13. 7. 72 ਨੂੰ ਅੰਮ੍ਰਿਤ ਵੇਲੇ ਨਾਮਧਾਰੀ ਮਰਿਆਦਾ ਅਨੁਸਾਰ ਹੀ ਆਸਾ ਦੀ ਵਾਰ ਦਾ ਕੀਰਤਨ ਗੁਰਦੁਆਰੇ ਵਿਖੇ ਹੋਇਆ। ਲੰਗਰ ਪਾਣੀ ਛਕ ਕੇ ਸ੍ਰੀ ਸਤਿਗੁਰੂ ਜੀ ਦਾ ਲੈਸਟਰ ਵਿਖੇ ਪੁਜਣ ਦਾ ਪ੍ਰੋਗਰਾਮ ਸੀ। ਲਾਂਗਰੀ ਸਜਣ ਤਾਂ ਪਹਿਲਾਂ ਹੀ ਰਵਾਨਾ ਹੋ ਗਏ, ਸਤਿਗੁਰੂ ਜੀ ਸੰਗਤ ਸਮੇਤ ਕੁਝ ਸਮਾਂ ਠਹਿਰ ਕੇ, ਲੈਸਟਰ ਲਈ ਚਲੇ।

ਅੱਜ ਸ਼ਾਮ ਦਾ ਦੀਵਾਨ ਤਾਂ ਲੈਸਟਰ ਦੇ ਰਾਮਗੜ੍ਹੀਆ ਗੁਰਦੁਆਰੇ ਵਿਚ ਸੀ, ਪਰ ਡਰੇਪਰ ਸਟਰੀਟ ਵਿਚ ਸ: ਗੁਰਬਖਸ਼ ਸਿੰਘ ਜੀ ਸ਼ੌਕ ਦੇ ਘਰ ਦੀਨ ਦਿਆਲ ਜੀ ਦੇ ਠਹਿਰਨ ਦਾ ਪ੍ਰਬੰਧ ਸੀ, ਜੋ ਜਿਉਂ ਹੀ ਸਫੈਦ ਝੰਡੇ ਵਾਲੀ ਕਾਰ ਦੂਜੀਆਂ ਕਾਰਾਂ ਦੀ ਅਗਵਾਨੀ ਕਰਦੀ ਸ਼ੌਕ ਜੀ ਦੇ ਘਰ ਲਾਗੇ ਪਹੁੰਚੀ, ਜੈਕਾਰਿਆਂ ਦੀ ਝੜੀ ਲਗ ਗਈ ਤੇ ਸੁਆਗਤ ਹਿਤ ਖਲੋਤੀਆਂ ਸੰਗਤਾਂ ਦੀ ਖੁਸ਼ੀ ਨੂੰ ਬਿਆਨਿਆਂ ਨਹੀਂ ਸੀ ਜਾ ਸਕਦਾ। ਆਏ ਹੋਏ ਸਜਣ ਗੁਰੂ ਚਰਨਾਂ ਤੇ ਨਮਸਕਾਰ ਕਰਕੇ ਗਲੇ ਵਿਚ ਹਾਰ ਪਾ-ਪਾ ਅਤ੍ਰਿਪਤ ਅੱਖਾਂ ਨਾਲ ਜਿਵੇਂ ਗੁਰੂ ਮੁਖ ਨੂੰ ਤਕ ਤਕ ਰੀਝਾਂ ਲਾਹ ਰਹੇ ਸਨ।

ਸੁਆਗਤ ਸਤਿਕਾਰ ਤੋਂ ਵਿਹਲਿਆਂ ਹੋ ਰਾਮਗੜ੍ਹੀਆ ਗੁਰਦੁਆਰੇ ਵਿਖੇ 6 ਤੋਂ 7 ਵਜੇ ਤਕ ਨਾਮ ਸਿਮਰਨ ਹੋਇਆ। ਇਸ ਚੁਪ-ਸੁਖ ਦਾ ਅਨੰਦ ਓਹੋ ਦੱਸ ਸਕਦੇ ਹਨ ਜਿਨ੍ਹਾਂ ਨੇ ਕਦੇ ਇਕ ਘੰਟਾ ਸਮੂਹਿਕ ਸਿਮਰਨ ਕੀਤਾ ਹੋਵੇ—ਸਵਾਸਾਂ ਵਿਚੋਂ ਭਜਨ ਦਾ ਪਰਵਾਹ ਹੀ ਅਨੁਭਵ ਹੁੰਦਾ ਹੈ। ਉਪਰੰਤ ਬਲਵੰਤ ਸਿੰਘ ਜੀ ਦੀ ਰਸ ਭਰਪੂਰ ਕਥਾ ਤੇ ਬਾਦ ਵਿਚ ਡੇਢ ਘੰਟਾ ਪੰਡਿਤ ਗੋਪਾਲ ਸਿੰਘ ਜੀ ਦੇ ਕੀਰਤਨ ਨੇ ਜੋ ਨਾਮ ਦੀ ਮਹਿਮਾ ਉਤੇ ਕੇਂਦਰਿਤ ਸੀ, ਸਰੋਤਿਆਂ ਤੇ ਜਾਦੂ ਕਰ ਦਿਤਾ। ਸਮਾਪਤੀ ਸਮੇਂ ਜਦੋਂ ਪੰਡਿਤ ਜੀ ਨੇ ਭਜਨ ਪੁਛ ਕੇ ਨਾਮਧਾਰੀ ਬਣਨ ਦੀ ਪ੍ਰੇਰਨਾ ਦਿਤੀ ਤਾਂ ਉਨ੍ਹਾਂ ਨੂੰ ਹੁੰਗਾਰਾ ਦੇਣ ਨਮਿਤ ਕਈ ਸਰੀਰਾਂ ਨੇ ਭਜਨ ਪੁਛ ਕੇ ਜਨਮ ਸਫਲ ਕੀਤਾ। ਰਾਤ ਦਾ ਲੰਗਰ ਗੁਰਦੁਆਰੇ ਵਿਚ ਸੀ ਤੇ ਆਰਾਮ ਲਈ ਸੰਗਤਾਂ ਨੂੰ ਕਾਰਾਂ ਰਾਹੀਂ ਘਰਾਂ ਵਿਚ ਪਹੁੰਚਾਇਆ ਗਿਆ।

### ਡਾਢਾ ਮਸਰੂਫ਼ ਦਿਨ :

14 ਜੁਲਾਈ ਨੂੰ ਵਾਰ ਦਾ ਕੀਰਤਨ ਰਾਮਗੜ੍ਹੀਆ ਗੁਰਦੁਆਰਾ ਵਿਖੇ ਹੋਇਆ ਤੇ ਪ੍ਰਸ਼ਾਦ ਪਾਣੀ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਲੈਸਟਰ ਦੇ ਨਾਮਧਾਰੀ ਘਰਾਂ ਵਿਚ ਚਰਨ ਪਾਉਣ ਦੀ ਬੇਨਤੀ ਪਰਵਾਨ ਕਰਕੇ ਨਿਵਾਜਿਆ।

ਪਰ ਅੱਜ ਲੀਡਜ਼ ਵਿਖੇ, ਸ: ਭਜਨ ਸਿੰਘ ਜੀ ਦੇ ਸਪੁਤਰ ਸ੍ਰੀ ਸਤਨਾਮ ਸਿੰਘ ਜੀ ਦਾ

ਅੰਤਮ ਸੰਸਕਾਰ ਹੋਣਾ ਸੀ, ਸੰਗਤ ਵਲੋਂ ਬੇਨਤੀ ਕੀਤੀ ਗਈ ਹੋਈ ਸੀ ਕਿ ਅਵੱਲ ਤਾਂ ਸ੍ਰੀ ਹਜ਼ੂਰ ਉਸ ਸਮੇਂ ਦਰਸ਼ਨ ਦੇਣ ਦੀ ਕ੍ਰਿਪਾ ਕਰਨ ਪਰ ਜੇ ਸਿਹਤ ਆਗਿਆ ਨਾ ਦੇਵੇ ਤਾਂ ਪੰਡਿਤ ਗੋਪਾਲ ਸਿੰਘ ਜ਼ਰੂਰ ਪਹੁੰਚਣ।

ਸੋ ਪੰਡਿਤ ਜੀ ਨੂੰ ਦੀਵਾਨ ਉਪਰੰਤ ਲੀਡਜ਼ ਨੂੰ ਭੇਜ ਦਿਤਾ ਗਿਆ।

ਪਰ ਲੀਡਜ਼ ਵਿਚ ਸੰਗਤ ਜਿਵੇਂ ਸ਼ੋਕਾਕੁਲ ਸੀ, ਜਿਵੇਂ ਭਜਨ ਸਿੰਘ ਜੀ ਤੇ ਉਨ੍ਹਾਂ ਦੇ ਘਰੋਂ ਬੀਬੀ ਨੇ ਭਾਣੇ ਨੂੰ ਮਿਠਾ ਕਰਕੇ ਮੰਨਿਆ ਸੀ ਇਸ ਗੱਲ ਨੇ ਹੀ ਸ਼ਾਇਦ ਦੀਨ ਦਿਆਲ ਦੇ ਅੰਦਰ ਕੁਛ ਖਿਆਲ ਜਗਾਏ ਹੋਣ— ਜਾਂ ਉਹਦੀਆਂ ਉਹ ਜਾਣੇ, ਸਾਨੂੰ ਤਾਂ ਇਹ ਪਤਾ ਹੈ ਕਿ ਅਚਾਨਕ ਲੀਡਜ਼ ਜਾਣ ਦਾ ਹੁਕਮ ਹੋ ਗਿਆ ਤੇ 100 ਮੀਲ ਦਾ ਸਫਰ ਕਰਕੇ ਸਤਿ-ਗੁਰੂ ਜੀ ਉਸ ਸਮੇਂ ਲੀਡਜ਼ ਪਹੁੰਚ ਗਏ ਜਦੋਂ ਗੁਰਦੁਆਰੇ ਤੋਂ ਸਤਿਨਾਮ ਸਿੰਘ ਦਾ ਸਰੀਰ ਸ਼ਮਸ਼ਾਨ ਭੂਮੀ ਲਈ ਉਠਾਇਆ ਜਾਣ ਲੱਗਾ।

ਸਾਧ ਸੰਗਤ ਦੀ ਇਸ ਗ਼ਮੀ ਵਿਚ ਸਤਿਗੁਰੂ ਜੀ ਦਾ ਇੰਜ ਅਚਾਨਕ ਆ ਸ਼ਾਮਲ ਹੋਣਾ ਸਭਨਾਂ ਦੇ ਹਿਰਦਿਆਂ ਤੇ ਜਾਦੂ ਕਰ ਗਿਆ ਤੇ ਇਹ ਮਹਾਨ ਦੁਖਦਾਈ ਅਵਸਰ ਸਹਿਣ ਯੋਗ ਹੋ ਗਿਆ, ਭਾਣਾ ਮੰਨਣ ਦੇ ਨਾਲ ਸਨੇਹ-ਸਤਿਕਾਰ ਦਾ ਸੰਗਮ ਵੀ ਹੋ ਗਿਆ।

## ਸ਼ਾਮ ਨੂੰ ਫਿਰ ਲੈਸਟਰ :

ਸਸਕਾਰ ਉਪਰੰਤ ਵਾਪਸ ਸੌ ਮੀਲ ਸਫ਼ਰ ਕਰਕੇ ਸ਼ੌਕ ਜੀ ਦੇ ਘਰ ਫਿਰ ਦੀਨ ਦਿਆਲ ਜੀ ਸੰਗਤ ਸਮੇਤ 5 ਵਜੇ ਸ਼ਾਮੀ ਪਹੁੰਚ ਗਏ।

ਭਾਣਾ ਪਰਮੇਸ਼ਰ ਦਾ, ਏਥੇ ਵੀ ਇਕ ਅਜੇਹੀ ਅਵਸਥਾ ਦਾ ਸਾਹਮਣਾ ਸੀ ਕਿ ਜ਼ਿੰਦਗੀ ਜਿਵੇਂ ਇਕ ਬੜੀ ਬਾਰੀਕ ਤੰਦ ਨਾਲ ਲਟਕੀ ਹੋਈ ਹੋਵੇ। ਗੁਰਬਖਸ਼ ਸਿੰਘ ਜੀ ਸ਼ੌਕ ਦੀ ਸੁਪਤਨੀ ਬੀਬੀ ਧਿਆਨ ਕੋਰ ਬਹੁਤ ਜਲਦੀ ਵਿਚ ਭਾਰਤੋਂ ਪਰਤੇ ਸਨ ਕਿ ਸਤਿ-ਗੁਰੂ ਜੀ ਦੀ ਯੂ. ਕੇ. ਦੌਰੇ ਸਮੇਂ ਸੇਵਾ ਕਰਨੀ ਤੇ ਦਰਸ਼ਨ ਮਾਨਣੇ ਹਨ, ਪਰ ਹਾਲਾਤ ਬਣ ਗਏ ਕਿ ਆਪ ਆਉਂਦਿਆਂ ਹੀ ਹਸਪਤਾਲ ਜਾਣ ਲਈ ਮਜਬੂਰ ਹੋ ਗਏ ਤੇ ਹਾਲਤ ਇੰਨੀ ਨਾਜ਼ਕ ਹੋ ਗਈ ਕਿ ਜ਼ਿੰਦਗੀ ਪਲ ਪਲੀ ਤਿਲਕਦੀ ਪ੍ਰਤੀਤ ਹੋਣ ਲਗੀ। ਸ਼ੌਕ ਜੀ ਤੇ ਉਨ੍ਹਾਂ ਦੇ ਪਰਵਾਰ ਦੇ ਮੈਂਬਰ ਅਤੇ ਹੋਰ ਸੱਜਣ ਮਿਤਰ ਇਸ ਦੁਖਾਂਤ ਲਈ ਮਨ ਬਣਾ ਰਹੇ ਸਨ। ਸਾਡੇ ਹਿਰਦਿਆਂ ਦੇ ਬਾਦਸ਼ਾਹ ਦਰਸ਼ਨ ਦੇਣ ਹਸਪਤਾਲ ਵਿਚ ਗਏ। ਸੇਵਾ ਤੇ ਦਰਸ਼ਨ ਕਰਨ ਦੀ ਇੱਛਾ ਵਾਲੇ ਨਾਰੀ ਸਰੀਰ ਨੂੰ ਤੱਕਿਆ, ਨੈਣਾਂ ਵਿਚ ਜੋ ਜਲ-ਧਾਰਾ ਚਮਕ ਗਈ ਉਸ ਦੇ ਅਰਥ ਤਾਂ ਸਤਿਗੁਰੂ ਹੀ ਜਾਣਦਾ ਹੈ!

ਸਤਿਗੁਰੂ ਜੀ ਨੇ ਡਾਕਟਰ ਨੂੰ ਬੀਬੀ ਧਿਆਨ ਕੌਰ ਬਾਰੇ ਜੋ ਕੁਛ ਪੁਛਿਆ ਤੇ ਜੋ ਕੁਛ ਡਾਕਟਰ ਨੇ ਦੱਸਿਆ, ਉਹ ਏਨਾ ਨਿਰਾਸ਼ਾ ਜਨਕ ਸੀ ਕਿ ਦੀਨ ਦਿਆਲ ਵੀ ਚੁੱਪ ਕਰ ਰਹੇ ਤੇ ਹਸਪਤਾਲ ਵਿਚੋਂ ਸਿਧੇ ਗੁਰਦੁਆਰੇ ਵਿਖੇ ਪਧਾਰੇ ਜਿਥੇ ਨਾਮ ਸਿਮਰਨ ਲਈ ਇੰਤਜ਼ਾਰ ਹੋ ਰਹੀ ਸੀ। ਸਿਮਰਨ ਉਪਰੰਤ ਪੰਡਿਤ ਜੀ ਨੇ ਦੀਵਾਨ ਦਾ ਉਹ ਰਸ ਬੰਨ੍ਹਿਆ ਕਿ ਸਰੋਤਿਆਂ ਨੂੰ ਅਜ ਤਕ ਯਾਦ ਹੈ। ਦੀਵਾਨ ਦੇ ਅੰਤ ਤੇ ਬੀਬੀ ਧਿਆਨ ਕੋਰ ਜੀ ਦੀ ਸਿਹਤ ਨਮਿੱਤ

ਅਰਦਾਸ ਕੀਤੀ ਗਈ। ਤੇ ਏਸੇ ਸ਼ਾਮ ਕੁਝ ਸੱਜਣਾਂ ਦੇ ਘਰੀਂ ਚਰਨ ਪਾ ਕੇ ਸਿੱਖ ਸੇਵਕਾਂ ਨੂੰ ਖੁਸ਼ੀਆਂ ਬਖਸ਼ੀਆਂ।

## ਬੈੱਡਫੋਰਡ

ਪ੍ਰੋਗਰਾਮ ਅਨੁਸਾਰ, ਨਾਲ ਚੱਲਣ ਵਾਲੇ ਸੱਜਣ ਬੈੱਡਫੋਰਡ ਰਾਤ ਤਕ ਪਹੁੰਚ ਗਏ। ਮੈਂ ਵੀ ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਜੀ ਰਾਗੀ ਨੂੰ ਨਾਲ ਲੈ ਕੇ ਸ੍ਰ: ਜੋਗਿੰਦਰ ਸਿੰਘ ਜੀ ਜੱਜ ਦੇ ਘਰ ਪਹੁੰਚ ਗਿਆ, ਜਿਥੇ ਸਤਿਗੁਰੂ ਜੀ ਨੇ ਅੱਜ ਰਾਤ ਵਿਸ਼ਰਾਮ ਕਰਨਾ ਸੀ।

ਸਰਦਾਰ ਜੋਗਿੰਦਰ ਸਿੰਘ ਜੀ ਬਾਰੇ ਏਨਾ ਕੁ ਕਹਿਣਾ ਜ਼ਰੂਰੀ ਹੈ ਕਿ ਆਪ ਜੀ ਕੰਬੋ ਜੱਟ ਹਨ, ਤੇ ਭਾਰਤ ਵਿਚ ਇਹਨਾਂ ਦਾ ਪਿੰਡ ਸ਼ਾਹਪੁਰ (ਫ਼ਿਲੋਰ ਲਾਗੇ) ਹੈ, ਇਹ ਪਿੰਡ ਸਤਿਗੁਰੂ ਜੀ ਦੇ ਨਿੱਜੀ ਸਕਤਰ ਸੰਤ ਸਵਰਨ ਸਿੰਘ ਜੀ ਸਨੇਹੀ ਦਾ ਹੈ। ਜਦੋਂ ਕਦੇ ਜੋਗਿੰਦਰ ਸਿੰਘ ਜੀ ਭਾਰਤ ਵਿਚ ਜਾਣ ਤੇ ਸਤਿਗੁਰੂ ਜੀ ਦੁਆਬੇ ਵਿਚ ਦਰਸ਼ਨ ਦੇਣ ਤਾਂ ਇਹ ਘਰਾਣਾ ਜ਼ਰੂਰ ਦਰਸ਼ਨ ਪਰਸਨ ਜਾਂਦਾ ਹੈ। ਉਂਜ ਜੱਜ ਸਾਹਿਬ ਰਾਧਾ ਸੁਆਮੀ ਮਤ ਨਾਲ ਤਅਲਕ ਰਖਦੇ ਹਨ, ਪ੍ਰੰਤੂ ਸਤਿਗੁਰਾਂ ਦੇ ਪ੍ਰੇਮੀ ਹਨ। ਬੈੱਡਫੋਰਡ ਵਿਚ ਥੋੜ੍ਹੇ ਹੀ ਨਾਮਧਾਰੀਆਂ ਦੇ ਘਰ ਹਨ।

ਸਨੇਹੀ ਸਾਹਿਬ ਦੇ ਪਿਛਲੇ ਕੁਝ ਮਹੀਨਿਆਂ ਤੋਂ ਏਥੇ ਹੀ, ਤੇ ਖ਼ਾਸ ਕਰ ਜੱਜ ਸਾਹਿਬ ਦੇ ਘਰ ਹੀ ਰਹਿਣ ਕਾਰਨ ਇਹਨਾਂ ਦਾ ਅਜਿਹਾ ਗੁਰਚਰਨਾਂ ਨਾਲ ਸਨੇਹ ਬਣਿਆ ਕਿ ਆਪ ਨੇ ਹੀ ਦੀਨ ਦਿਆਲ ਜੀ ਤੇ ਸੰਗਤ ਆਦਿ ਦੀ ਰਿਹਾਇਸ਼ ਦਾ ਪ੍ਰਬੰਧ ਕੀਤਾ।

### ਬੇ-ਆਰਾਮੀ ਵਿਚ ਆਰਾਮ :

ਜਦੋਂ ਮੇਰੀ ਕਾਰ ਬੈੱਡਫੋਰਡ ਸਰਦਾਰ ਜੀ ਦੇ ਘਰ ਪਹੁੰਚੀ। ਰਾਤ ਦੇ ਬਾਰਾਂ ਵਜ ਚੁਕੇ ਸਨ। ਨਾਮਧਾਰੀ ਸੰਗਤ ਯੂ. ਕੇ. ਦਾ ਸਕੱਤਰ ਹੋਣ ਕਾਰਨ ਤੇ ਸਾਰੇ ਦੌਰੇ ਵਿਚ ਮੁਖ ਪ੍ਰਬੰਧਕ ਹੋਣ ਕਾਰਨ ਮੈਨੂੰ ਹਮੇਸ਼ਾ ਸਭ ਤੋਂ ਅਖ਼ੀਰ ਵਿਚ ਅਗਲੇ ਮੁਕਾਮ ਲਈ ਚੱਲਣਾ ਪੈਂਦਾ ਸੀ। ਮੇਰੀ ਕਾਰ ਨੂੰ ਪਹੁੰਚਿਆ ਵੇਖ ਸ੍ਰ. ਜੋਗਿੰਦਰ ਸਿੰਘ ਜੀ ਦਾ ਸਾਰਾ ਪਰਵਾਰ, ਸਨੇਹੀ ਆਦਿ ਭੱਜ ਕੇ ਕਾਰ ਵੱਲ ਵਧੇ। ਸਤਿਗੁਰੂ ਜੀ ਤਾਂ, ਪਤਾ ਲਗਾ ਕਿ, ਅਜੇ ਤਕ ਵੀ ਨਹੀਂ ਪਹੁੰਚੇ ਸਨ ਤੇ ਮੇਰੀ ਗੱਡੀ ਨੂੰ ਹਜ਼ੂਰ ਦੀ ਗੱਡੀ ਜਾਣ ਸੁਆਗਤ ਲਈ ਇਹ ਸੱਜਣ ਅਗੇ ਆਏ ਸਨ।

ਇਹ ਜਾਣ ਕਿ ਰਾਹ ਭੁਲ ਕੇ ਡਰਾਈਵਰ ਕਿਸੇ ਹੋਰ ਪਾਸੇ ਲੈ ਗਿਆ ਹੋਵੇਗਾ ਤੇ ਸਵੇਰੇ ਤਿੰਨ ਵਜੇ ਇਸ਼ਨਾਨ ਆਦਿ ਕਰਕੇ ਤਿਆਰ ਹੋਣਾ ਜ਼ਰੂਰੀ ਸਮਝ ਕੇ ਬਹੁਤ ਸਾਰੇ ਸਰੀਰ ਤਾਂ ਬਿਸਤਰਿਆਂ ਵਿਚ ਸੁਖ-ਨੀਂਦ ਮਾਣਨ ਲਈ ਚਲੇ ਗਏ। ਪਰ ਸਰਦਾਰ ਜੱਜ, ਉਹਨਾਂ ਦਾ ਪਰਵਾਰ, ਸਨੇਹੀ ਸਾਹਿਬ ਅਤੇ ਲੇਖਕ ਇੰਤਜ਼ਾਰ ਲਈ ਬੈਠੇ ਰਹੇ।

ਉਡੀਕਦਿਆਂ ਦੋ ਵੱਜ ਗਏ। ਕਾਰ ਦੀਆਂ ਬੱਤੀਆਂ ਜੱਜ ਸਾਹਿਬ ਦੇ ਘਰ ਵੱਲ ਵਧੀਆਂ। ਸਤਿਗੁਰੂ ਜੀ ਪਹੁੰਚ ਗਏ ਸਨ। ਮਾਤਾ ਜੀ, ਸੰਤ ਗੁਲਜ਼ਾਰ ਸਿੰਘ ਸੰਤ ਬਲਕਾਰ

ਸਿੰਘ ਅੰਦਰ ਆ ਗਏ। ਦੀਨ ਦਿਆਲ ਜੀ ਕਾਰ ਵਿਚ ਬਿਰਾਜੇ ਹੋਏ ਸਨ। ਆਪ ਜਾਣਦੇ ਹੀ ਹੋ ਕੱਲ੍ਹ ਅੰਮ੍ਰਿਤ ਵੇਲੇ ਤਿੰਨ ਵਜੇ ਦੇ ਉਠ ਕੇ ਜਿਉਂ ਪ੍ਰੋਗਰਾਮਾਂ ਅਧੀਨ ਚੱਲਿਆ ਗਿਆ ਆਰਾਮ ਲਈ ਸਮਾ ਤਾਂ ਰਤਾ ਭਰ ਵੀ ਨ ਮਿਲਿਆ ਸੋ ਮਾਤਾ ਜੀ ਨੇ ਆਗਿਆ ਕੀਤੀ ਕਿ ਇਸ਼ਨਾਨ ਪਾਣੀ ਕਰ ਲਿਆ ਜਾਇ, ਸਤਿਗੁਰੂ ਜੀ ਨੂੰ ਜ਼ਰਾ ਕੁ ਆਰਾਮ ਕਰ ਲੈਣ ਦਿਤਾ ਜਾਇ. ਪਰ ਤਿੰਨ ਵਜਦੇ ਨੂੰ ਦੀਨ ਦਿਆਲ ਅਛੋਪਲੇ ਹੀ ਕਾਰ ਚੋਂ ਨਿਕਲ ਆਏ ਜਿਵੇਂ ਥਕਾਵਟ ਦਾ ਨਾਂ ਥੇਹ ਨਹੀਂ ਸੀ। ਏਨੀ ਸਖ਼ਤ ਡਿਊਟੀ ਤਾਂ ਸਤਿਗੁਰੂ ਹੀ ਦੇ ਸਕਦੇ ਸਨ, ਸਾਡੇ ਵੱਸ ਦੀ ਗੱਲ ਨਹੀਂ। 14.7.72 ਸਵੇਰੇ ਆਸਾ ਦੀ ਵਾਰ ਦਾ ਕੀਰਤਨ ਨੇਮ ਅਨੁਸਾਰ ਤਿੰਨ ਵਜੇ ਅਰੰਭ ਹੋ ਗਿਆ ਅਤੇ ਸਵਾ ਪੰਜ ਵਜੇ ਸਮਾਪਤੀ ਹੋ ਗਈ।

## ਬੋਟਿੰਗ :

ਜੁਲਾਈ ਦਾ ਮਹੀਨਾ ਯੂ. ਕੇ. ਵਿਚ ਖਾਸ ਤੌਰ ਉੱਲਾਸ ਤੇ ਉਮਾਹ ਦਾ ਮਹੀਨਾ ਹੈ। ਇਸ ਮਹੀਨੇ ਏਥੇ ਸੂਰਜ-ਦਰਸ਼ਨ ਭਰਪੂਰ ਮਾਤਰਾ ਵਿਚ ਹੁੰਦੇ ਹਨ। ਲੋਕ ਥੋੜੇ ਕਪੜਿਆਂ ਵਿਚ ਸਾਗਰਾਂ, ਦਰਿਆਵਾਂ ਤੇ ਮੌਜਾਂ ਮਾਣਦੇ ਹਨ। ਕੁਹਰੇ, ਬਰਸਾਤ ਤੇ ਸਿੱਲ੍ਹ ਤੋਂ ਨਜਾਤ ਮਿਲਣ ਕਰਕੇ ਹਰ ਕੋਈ ਖਿੜਿਆ-ਖਿੜਿਆ ਨਜ਼ਰ ਆਉਂਦਾ ਹੈ। ਅੱਜ ਸਤਿਗੁਰੂ ਜੀ ਨੇ ਵੀ ਕੁਝ ਸਮਾਂ ਬੋਟਿੰਗ ਲਈ ਪਰਵਾਨ ਕੀਤਾ। ਦੀਨ ਦਿਆਲ ਜੀ ਕੁਦਰਤ ਦੇ ਰਸੀਏ ਤਾਂ ਹਨ ਹੀ, ਪਹਾੜੀ ਚੜ੍ਹਾਈਆਂ, ਨਦੀਆਂ ਵਿਚ ਤੈਰਨਾ ਤੇ ਬੋਟਿੰਗ ਅਤੇ ਹੋਰ ਸਾਹਸੀ ਕੰਮਾਂ ਵਿਚ ਵਿਸ਼ੇਸ਼ ਦਿਲਚਸਪੀ ਲੈਂਦੇ ਹਨ, ਜਦੋਂ ਵੀ ਸਮਾਂ ਮਿਲ ਸਕੇ।

ਵਾਰ ਉਪਰੰਤ, ਸਾਧ ਸੰਗਤ ਨੇ ਜਲਦੀ ਹੀ ਪ੍ਰਸ਼ਾਦ ਪਾਣੀ ਛਕ ਲਿਆ, ਸਤਿਗੁਰੂ ਜੀ ਨੇ ਵੀ ਪ੍ਰਸ਼ਾਦ ਛਕ ਕੁਝ ਆਰਾਮ ਕੀਤਾ ਅਤੇ ਟਾਊਨ ਵਿਚ ਇਕ ਦੋ ਥਾਵਾਂ ਵੇਖਣ ਉਪਰੰਤ ਦਰਿਆ ਕੰਢੇ ਜਾਣ ਦਾ ਪ੍ਰੋਗਰਾਮ ਬਣਾ ਲਿਆ।

ਏਥੇ ਯੂਰਪ ਦੀ ਮਸਤ-ਅਲਮਸਤ ਸਭਿਅਤਾ ਦੇ ਦਰਸ਼ਨ ਹੁੰਦੇ ਹਨ। ਅੱਜ ਕੱਲ੍ਹ ਤੀਵੀਆਂ ਮਰਦ, ਮੁੰਡੇ ਕੁੜੀਆਂ ਅਤੀ ਸੰਖੇਪ ਵਸਤਰਾਂ ਵਿਚ ਕਰੀਬ ਕਰੀਬ ਨੰਗੇ) ਇਕ ਦੂਜੇ ਨਾਲ ਕਲੋਲ ਕਰਦੇ, ਪ੍ਰੇਮ ਵਿਹਾਰ ਕਰਦੇ ਨਿਸ਼ੰਗਤਾ ਨਾਲ ਵਿਚਰਦੇ ਹਨ, ਜਿਥੇ ਸਾਡੀ ਸਭਿਅਤਾ ਵਿਚ ਕੁੜੀਆਂ ਦੀਆ ਲੱਤਾਂ ਹਮੇਸ਼ਾਂ ਕੱਜ ਕੇ ਰੱਖਣੀਆਂ ਜ਼ਰੂਰੀ ਹਨ, ਉਥੇ ਦਰਿਆ ਦੇ ਕੰਢੇ ਤਾਂ ਜਿਵੇਂ ਨੰਗੀਆਂ ਲੱਤਾਂ ਦਾ ਜੰਗਲ ਉਗ ਆਇਆ ਜਾਪਦਾ ਸੀ।

ਸ੍ਰੀ ਸਤਿਗੁਰੂ ਜੀ ਨੇ ਪਸਿੱਤੀ ਜੇਹੀ ਜਗ੍ਹਾ ਤੇ ਡੇਰੇ ਲਾ ਕੇ ਕਿਸ਼ਤੀਆਂ ਮੰਗਵਾ ਕੇ ਨੌਕਾ-ਵਿਹਾਰ ਦਾ ਅਨੰਦ ਇਕ ਘੰਟਾ ਭਰ ਮਾਣਿਆਂ। ਸਤਿਗੁਰੂ ਜੀ ਨਾਲ ਸ੍ਰ. ਧਰਮ ਸਿੰਘ ਟੈਂਟਾਂ ਵਾਲੇ (ਦਿੱਲੀ), ਡਰਾਈਵਰ ਗੁਰਮੀਤ ਸਿੰਘ ਜੀ ਕਿਸ਼ਤੀ ਵਿਚ ਸਨ। ਦੂਜੇ ਪਾਸੇ ਸ੍ਰੀ ਮਾਤਾ ਜੀ ਨਾਲ ਕੁਝ ਬੀਬੀਆਂ ਕਿਸ਼ਤੀ ਉਤੇ ਦਰਿਆ ਦੇ ਪਾਟ ਵਿਚ ਘੁੰਮ ਫਿਰ ਰਹੀਆਂ ਸਨ। ਹੋਰ ਸੰਗਤ ਵੀ ਇਛਾ ਅਨੁਸਾਰ ਜਲ-ਵਿਚਰਨ ਕਰਦੀ ਰਹੀ। ਨੈਣ ਸੁਖ ਬਖਸ਼ਣ ਵਾਲਾ ਇਹ ਦ੍ਰਿਸ਼ ਵੀ ਅਭੁੱਲ ਹੋ ਗਿਆ ਹੈ।

# ਮੁੜ ਲੰਡਨ ਨੂੰ

ਅੱਜ ਵਾਪਸ ਲੰਡਨ ਪੁਜਣਾ ਸੀ ਕਿਉਂਕਿ ਸਵੇਰੇ ਨੂੰ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਦਾ ਸਮਾਗਮ ਸੀ। ਸੋ ਨੌਕਾ-ਵਿਹਾਰ ਤੋਂ ਬਾਦ ਦਾਸ ਨੂੰ ਹੁਕਮ ਹੋਇਆ ਕਿ ਰਾਗੀਆਂ ਨੂੰ ਲੈਕੇ ਸਾਊਥਹਾਲ ਪਹੁੰਚ ਜਾਵਾਂ। ਸ਼ਾਮ ਦੇ ਨਿਤਨੇਮ ਤੇ ਦੀਵਾਨ ਤੋਂ ਬਾਦ ਮੈਂ ਰਾਗੀ ਜਥੇ ਨੂੰ ਲੈਕੇ ਸਾਊਥਹਾਲ ਨੂੰ ਚੱਲ ਪਿਆ। ਸ੍ਰੀ ਸਤਿਗੁਰੂ ਜੀ ਵੀ ਰਾਤੀਂ, ਦਿੱਤੇ ਹੋਏ ਸਮੇ ਮੁਤਾਬਕ, ਸਾਊਥਹਾਲ ਪਹੁੰਚ ਗਏ।

16 ਜੁਲਾਈ 1972 ਦਾ ਦਿਨ ਸੀ ਜਿਸ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਪ੍ਰਦੇਸ ਗਵਨ ਦੀ ਸ਼ਤਾਬਦੀ ਈਲਿੰਗ ਹਾਲ ਵਿਚ ਮਨਾਈ ਗਈ, ਜਿਸ ਦੀ ਵਿਸਤ੍ਰਿਤ ਰੀਪੋਰਟ ਪਾਠਕਾਂ ਵੱਖਰਿਆਂ ਪੜ੍ਹ ਲਈ ਹੋਵੇਗੀ।

ਸਤਿਗੁਰੂ ਜੀ ਨੇ ਇਸ ਰਾਤ, ਵਿਸ਼ਰਾਮ ਕਾਕਾ ਮਹਿੰਦਰ ਸਿੰਘ ਭਮਰਾ ਦੇ ਘਰ ਰਮਫੋਰਡ ਵਿਖੇ ਜਾ ਕੇ ਕੀਤਾ।

## ਸਾਊਥ ਏਂਡ :

17 ਜੁਲਾਈ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਫੋਰੈੱਸਟ ਗੇਟ, ਗੁਰਦੁਆਰਾ ਰਾਮਗੜ੍ਹੀਆ ਵਿਖੇ ਹੋਇਆ। ਸਮਾਪਤੀ ਉਪਰੰਤ ਲੰਗਰ ਪਾਣੀ ਛਕ ਕੇ ਸਾਊਥ ਏਂਡ ਨੂੰ ਤਿਆਰੀਆਂ ਹੋਈਆਂ।

ਏਥੇ ਆਉਣਾ ਕੇਵਲ ਮਨ ਪਰਚਾਵੇ ਲਈ ਸੀ। ਇਥੋਂ ਦੇ ਇਕ ਬਹੁਤ ਲੰਮੇ ਚੋੜੇ ਤਾਲਾਬ ਵਿਚ ਇਕ ਵੱਡੀ ਸਾਰੀ ਮੱਛੀ ਰਹਿੰਦੀ ਹੈ, ਜਿਹੜੀ ਕਈ ਪਰਕਾਰ ਦੇ ਕਰਤਬ ਕਰਦੀ ਹੈ। ਇਸ ਦੇ ਕਰਤਬਾਂ ਨੂੰ ਤਕਿਆਂ ਮਾਲੂਮ ਹੁੰਦਾ ਹੈ ਕਿ ਮਨੁੱਖ ਨੇ ਜਲ—ਥਲ—ਨਭ—ਪਸ਼ੂ-ਪੰਛੀਆਂ—ਨਾਗਾਂ-ਮੱਛੀਆਂ ਤੇ ਕਿਵੇਂ ਆਪਣੀ ਸਰਦਾਰੀ ਸਥਾਪਤ ਕੀਤੀ ਹੋਈ ਹੈ ਤੇ ਕਿੰਜ ਹਰੇਕ ਨੂੰ ਆਪਣੇ ਇਸ਼ਾਰੇ ਤੇ ਨਚਾਣ ਲਈ ਤਿਆਰੀਆਂ ਰੱਖਦਾ ਹੈ।

ਸਾਊਥ ਏਂਡ ਦੇ ਇਸ ਤਾਲਾਬ ਵਿਚ ਵੇਖਿਆ, ਇਕ ਆਦਮੀ ਮੂੰਹ ਵਿਚ ਇਕ ਛੋਟੀ ਮੱਛੀ ਪਕੜ ਕੇ, ਪਾਣੀ ਦੀ ਸਤਹ ਤੋਂ ਇਕ ਪੌੜੀ ਉੱਚਾ ਖਲੋ, ਤਾਲਾਬ ਵੱਲ ਨੂੰ ਅਪਣਾ ਸਿਰ ਕੱਢਦਾ ਹੈ ਤਾਂ ਤਾਲਾਬ ਦੀ ਵੱਡੀ ਵਿਸ਼ੇਸ਼ ਮੱਛੀ ਪਾਣੀ ਵਿਚ ਗੇੜੇ ਕੱਢਣ ਲੱਗ ਪੈਂਦੀ ਹੈ ਤੇ ਵਕਤ ਵਿਚਾਰ ਕੇ 10—12 ਫੁਟ ਉਪਰ ਨੂੰ ਉਠਕੇ ਆਦਮੀ ਦੇ ਮੂੰਹ ਵਿਚੋਂ ਮੱਛੀ ਪਕੜ ਕੇ ਵਾਪਸ ਪਾਣੀ ਵਿਚ ਡਿਗ ਪੈਂਦੀ ਹੈ। ਇਸ ਤਰ੍ਹਾਂ ਦੇ ਅਨੇਕ ਕਰਤਬ ਮੱਛੀ ਨੇ ਸਿੱਖੇ ਹੋਏ ਹਨ, ਜੋ ਉਹ ਦਰਸ਼ਕਾਂ ਨੂੰ ਦਿਖਾ ਦਿਖਾ ਕੇ ਉਨ੍ਹਾਂ ਦਾ ਮਨ ਬਹਿਲਾਂਦੀ ਹੈ।

## ਸ਼ਾਮ ਦਾ ਦੀਵਾਨ :

ਦੀਵਾਨ ਦੇ ਸਮੇਂ ਫਿਰ ਫੌਰੈਸਟ ਗੇਟ ਗੁਰਦੁਆਰੇ ਪਹੁੰਚ ਕੇ ਸਤਿਗੁਰੂ ਜੀ ਨੇ ਨਾਮ ਸਿਮਰਨ ਦੇ ਪਰੋਗ੍ਰਾਮ ਵਿਚ ਸ਼ਮੂਲੀਅਤ ਕੀਤੀ। ਯਾਦ ਰਹੇ ਕਿ ਨਾਮ ਸਿਮਰਨ ਦੇ ਸਮੇਂ, ਸਦਾ ਹੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਰੀਕਾਰਡ ਉਪਦੇਸ਼ ਸਰਵਣ ਹੁੰਦੇ ਰਹਿੰਦੇ ਸਨ, ਇਸ ਨਾਲ ਪੂਰਣ ਚੁੱਪ ਵਿਚ ਸਤਿਗੁਰੂ ਜੀ ਦੇ ਬਚਨਾਂ ਦਾ ਸਾਰ ਸੋਰਤਿਆਂ ਨੂੰ ਠੀਕ ਤਰ੍ਹਾਂ ਸਮਝ ਆਉਂਦਾ ਰਹਿੰਦਾ ਹੈ ਤੇ ਏਸ ਬਹਾਨੇ ਸਮਾ ਬੀਤਦਿਆਂ ਵੀ ਪਤਾ ਨਹੀਂ ਲਗਦਾ।

7 ਤੋਂ ਸਾਢੇ 7 ਤਕ ਸੰਤ ਬਲਵੰਤ ਸਿੰਘ ਜੀ ਨੇ ਪ੍ਰੇਮ-ਮੁੱਠੇ ਅੰਦਾਜ਼ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਦੇ ਸਿੱਖਾਂ ਦੀ ਕਥਾ ਕੀਤੀ।

ਉਪਰੰਤ ਪੰਡਿਤ ਗੋਪਾਲ ਸਿੰਘ ਜੀ ਨੇ 'ਭੁਲਣ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ' ਤੇ ਭਾਵ ਪੂਰਤ ਵਿਆਖਿਆ ਕਰਦਿਆਂ ਹੱਲੇ ਦਾ ਦੀਵਾਨ ਸਜਾਇਆ।

## 18—7—72 :

ਰਾਗੀ ਸਿੰਘਾਂ ਸਦਾ ਵਾਂਗ ਗੁਰਦੁਆਰੇ ਵਿਖੇ ਆਸਾ ਦੀ ਵਾਰ ਲਾਈ। ਪ੍ਰਸ਼ਾਦ ਪਾਣੀ ਛਕਣ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਸੱਜਣਾਂ ਨੂੰ ਕ੍ਰਿਤਾਰਥ ਕੀਤਾ ਜਿਨ੍ਹਾਂ ਆਪਣੇ ਘਰੀਂ ਚਰਨ ਪਾਉਣ ਦੀ ਬੇਨਤੀ ਕੀਤੀ ਹੋਈ ਸੀ। ਸਤਿਗੁਰੂ ਜੀ ਸਿੱਖਾਂ ਦੇ ਘਰਾਂ ਵਿਚ ਪਧਾਰੇ, ਪਰਵਾਰਾਂ ਦੇ ਜੀਆਂ ਨੂੰ ਮਾਸ ਸ਼ਰਾਬ ਤੋਂ ਰਹਿਤ ਹੋ ਨਾਮ ਸਿਮਰਨ ਤੇ ਸ਼ਦਾਚਾਰੀ ਜੀਵਨ ਦਾ ਉਪਦੇਸ਼ ਕੀਤਾ। ਸ੍ਰੀ ਸਤਿਗੁਰੂ ਜੀ ਦੇ ਨੈਣਾਂ ਦੀ ਖਿਚ ਤੇ ਬਚਨਾਂ ਦੀ ਸ਼ਕਤੀ ਐਸੀ ਹੈ ਕਿ ਜਿਸ ਕਿਸੇ ਨੂੰ ਵੀ ਪ੍ਰੇਰਨਾ ਦਿੰਦਾ ਹੈ, ਉਹ ਆਗਿਆ ਪਾਲਣ ਲਈ ਤਿਆਰ ਹੋ ਜਾਂਦਾ ਹੈ।

ਸ਼ਾਮ ਦੇ ਦੀਵਾਨ ਤਕ ਪਰੋਗ੍ਰਾਮ ਇੰਜ ਹੀ ਚਲਦਾ ਰਿਹਾ।

ਨਾਮ ਸਿਮਰਨ ਤੋਂ ਬਾਦ ਅੱਧਾ ਘੰਟਾ ਸੰਤ ਬਲਵੰਤ ਸਿੰਘ ਜੀ ਵਲੋਂ ਕਥਾ ਉਪਰੰਤ ਪੰਡਿਤ ਗੋਪਾਲ ਸਿੰਘ ਜੀ ਨੇ ਪੁਰਾਤਨ ਸਤਿਗੁਰੂਆਂ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਦੇ ਸਿੱਖਾਂ-ਸੇਵਕਾਂ ਤੇ ਸਤਿਗੁਰੂਆਂ ਦੇ ਜੀਵਾਂ ਨੂੰ ਸੁਮਾਰਗ ਪਾਉਣ ਵਾਲੇ ਬਚਨ, ਆਪਣੇ ਹੱਲੇ ਦੇ ਦੀਵਾਨ ਵਿਚ ਸੁਣਾ ਕੇ ਸੰਗਤ ਨੂੰ ਨਿਹਾਲ ਕੀਤਾ। 'ਗੋਬਿੰਦ ਭਾਉ ਭਗਤ ਦਾ ਭੁੱਖਾ' ਦੇ ਆਧਾਰ ਤੇ ਜਦੋਂ ਪੰਡਿਤ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਹ ਵਾਰਤਾ ਸੁਣਾਈ ਜਿਸ ਵਿਚ ਦੀਨ ਦਿਆਲ 13—14 ਸਰੀਰਾਂ ਨਾਲ ਇਕ ਗ਼ਰੀਬ ਮਾਈ ਦੇ ਘਰ ਗਏ। ਉਸ ਨੂੰ ਸੁਆਗਤ ਵਿਚ ਚਾਅ ਤਾਂ ਬਹੁਤ ਚੜ੍ਹਿਆ ਪਰ ਸਬੱਬ ਨਾਲ ਗਲੀ ਗੁਆਂਢੋਂ ਵੇਲੇ ਸਿਰ ਇਕ ਪਾਈਆ ਤੋਂ ਵਧ ਦੁਧ ਨਾ ਮਿਲ ਸਕਿਆ। ਉਸ ਪਾ ਪਕੇ ਦੁਧ ਵਿਚ ਪਾਣੀ ਪਾਕੇ ਡੋਲਿਆਂ ਨਾਲ ਅਣ-ਚੋਪੜੇ ਪ੍ਰਸ਼ਾਦੇ ਬੜੇ ਪਿਆਰ ਨਾਲ ਸੰਗਤ ਨੂੰ ਛਕਾਏ। ਸਤਿਗੁਰੂ ਜੀ ਨੇ ਅਨੇਕਾਂ ਵਾਰ ਫੇਰ ਵੀ ਯਾਦ ਕਰਾਇਆ ਕਿ ਉਹੋ ਜੇਹਾ ਸੁਆਦ ਛੱਤੀ ਪਦਾਰਥਾਂ ਵਿਚੋਂ ਕਦੇ ਨਹੀਂ ਆਇਆ, ਸਰੋਤਿਆਂ ਨੂੰ ਇਕ ਵਾਰ ਫੇਰ ਕ੍ਰਿਸ਼ਨ-ਬਿਦਰ ਦੀ ਸਾਖੀ ਅੱਖਾਂ ਅੱਗੇ ਸਾਮਰਤਖ ਹੁੰਦੀ ਜਾਪੀ।

## ਅੰਮ੍ਰਿਤ ਬਚਨ :

ਪੰਡਿਤ ਜੀ ਦੇ ਦੀਵਾਨ ਉਪਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਉਪਦੇਸ਼ ਦੇਣ ਦੀ ਕ੍ਰਿਪਾ ਕੀਤੀ। ਆਪ ਜੀ ਨੇ ਸਪੱਸ਼ਟ ਕੀਤਾ ਕਿ ਸਤਿਗੁਰੂ ਦਾ ਜੱਸ ਤਾਂ ਵਿਸ਼ਾਲ ਆਕਾਸ਼ ਵਰਗਾ ਹੈ, ਇਸ ਵਿਚ ਨਿੱਕੇ ਭੁਣਹਣੇ ਤੋਂ ਲੈ ਕੇ ਵੱਡੇ ਮਨੁੱਖੀ ਜਹਾਜ਼ ਤਕ ਭੌਂਦੇ ਫਿਰਦੇ ਹਨ ਤੇ ਆਪਣੀਆਂ ਮਨਜ਼ਲਾਂ ਤੇ ਪਹੁੰਚਦੇ ਹਨ, ਪਰੰਤੂ ਅਕਾਸ਼ ਦੀ ਥਾਹ ਨਹੀਂ ਪਾ ਸਕਦੇ, ਇਸੇ ਤਰ੍ਹਾਂ......ਆਪ ਆਪਣੀ ਬੁਧਿ ਹੈ ਜੇਤੀ। ਬਰਣਤ ਭਿੰਨ ਭਿੰਨ ਤੋਹਿ ਤੇਤੀ। ......ਅਕਾਲ ਪੁਰਖ, ਸਤਿਗੁਰੂ ਅਗਾਧ ਹੈ, ਉਸਦਾ ਵਰਣਨ ਅਸੀਂ ਅਪਣੀ ਸ਼ਕਤੀ ਅਤੇ ਬੁਧੀ ਅਨੁਸਾਰ ਹੀ ਕਰ ਸਕਦੇ ਹਾਂ, ਉਸਦਾ ਸਮੁੱਚਾ ਵਰਣਨ ਨਹੀਂ।

ਸਤਿਗੁਰੂ ਦਾ ਜਸ ਕੀਤਿਆਂ, ਸਤਿਗੁਰੂ ਜੀ ਨੇ ਫ਼ਰਮਾਇਆ, ਅਸੀਂ ਅਪਣੇ ਮਨ ਦੀ ਮੈਲ ਗਵਾ ਲੈਂਦੇ ਹਾਂ, ਜਿਵੇਂ ਲਿਬੜਿਆ-ਤਿਬੜਿਆ ਸਰੀਰ ਦਰਿਆ ਵਿਚ ਇਸ਼ਨਾਨ ਕੀਤਿਆਂ ਨਿਰਮਲ ਹੋ ਜਾਂਦਾ ਹੈ ਤਿਵੇਂ ਹਰਿ ਜਸ ਕੀਤਿਆਂ ਸਾਡੀ ਮੈਲ ਲੱਥ ਜਾਂਦੀ ਤੇ ਪਵਿੱਤਰਤਾ ਆਉਂਦੀ ਹੈ।

ਅੱਗੇ ਚੱਲ ਕੇ ਦੀਨ ਦਿਆਲ ਜੀ ਨੇ ਸਾਡੇ ਲੋਕਾਂ ਨੂੰ ਝਕਝੋਰਿਆ। ਆਪ ਨੇ ਨਿਤਾਰਿਆ ਕਿ 100 ਸਾਲ ਅੰਗਰੇਜ਼ਾਂ ਨੇ ਪੰਜਾਬੀਆਂ ਤੇ ਹਕੂਮਤ ਕੀਤੀ ਹੈ, ਪਰ ਉਹ ਸਾਡੇ ਪਾਸੋਂ ਨਾ ਤੇ ਕੇਸ ਰੱਖਣੇ ਅਤੇ ਨਾ ਹੀ ਪੱਗ ਬੰਨ੍ਹਣੀ ਸਿੱਖਕੇ ਆਏ ਹਨ, ਪਰ ਅਸੀਂ ਏਥੇ ਆਉਂਦਿਆਂ ਹੀ ਕੇਸਾਂ ਤੇ ਦਸਤਾਰ ਨੂੰ ਆਪ ਲਾਹ ਕੇ ਅਪਣੀ ਕਚਿਆਈ ਦਾ ਸਬੂਤ ਦਿੰਦੇ ਹਾਂ।

ਗੋਰਿਆਂ ਕੋਲੋਂ ਚੰਗੀਆਂ ਗੱਲਾਂ ਤਾਂ ਅਸੀਂ ਸਿਖਦੇ ਨਹੀਂ, ਜਿਵੇਂ ਸਵੇਰੇ ਸਵੇਰੇ ਉਠਕੇ ਸੈਰ ਕਰਨਾ, ਦੂਜੇ ਦੇ ਕੰਮ ਦੀ ਪ੍ਰਸੰਸਾ ਕਰਨਾ, ਖਾਣ ਪੀਣ ਵਰਤਣ ਵਾਲੀਆਂ ਚੀਜ਼ਾਂ ਨੂੰ ਬੇ-ਮਿਲਾਵਟ ਵੇਚਣਾ, ਦੂਜਿਆਂ ਪ੍ਰਤੀ ਆਦਰ ਦਾ ਵਰਤਾਉ—ਪਰ ਉਹ ਗੱਲਾਂ ਜੋ ਸਾਡੀ ਸਭਿਅਤਾ ਨਾਲ ਮੇਲ ਨਹੀਂ ਖਾਂਦੀਆਂ ਫੌਰਨ ਗ੍ਰਹਿਣ ਕਰਦੇ ਹਾਂ। ਸਤਿਗੁਰੂ ਜੀ ਨੇ ਇਹ ਦੱਸਦਿਆਂ ਇਹ ਵੀ ਫ਼ਰਮਾਇਆ ਕਿ ਯੂ. ਕੇ. ਵਿਚ ਕੁਏਕਰ ਲੋਕਾਂ ਨੇ ਵੀ ਉਚੇ ਸਦਾਚਾਰ ਦਾ ਪਰਚਾਰ ਤੇ ਪਰਸਾਰ ਕੀਤਾ ਹੈ।

ਨਾਮਧਾਰੀ ਦੀਵਾਨਾਂ ਦੀ ਵਿਸ਼ੇਸ਼ਤਾ ਕਾਇਮ ਰੱਖਣ ਲਈ ਹਜ਼ੂਰ ਨੇ ਪ੍ਰਬੰਧਕਾਂ ਨੂੰ ਹੁਕਮ ਕੀਤਾ ਕਿ ਘਟੋ ਘਟ, ਜਦ ਤਕ ਉਹ ਏਥੇ ਹਨ, ਤਦ ਤਕ ਦੀਵਾਨਾਂ ਵਿੱਚ ਰੇਬ ਪਜਾਮਿਆਂ ਜਾਂ ਨੰਗੀਆਂ ਲੱਤਾਂ ਵਾਲੀਆਂ ਮਾਈਆਂ ਨੂੰ ਅੱਗੇ ਨਾ ਆਉਣ ਦੇਣ, ਪਿਛੇ ਹੀ ਆਦਰ ਨਾਲ ਬੈਠਾਣ—ਅੱਗੇ ਤਾਂ ਚੂੜੀਦਾਰ ਸੁਥਣਾਂ ਜਾਂ ਗੈਰ ਨਾਮਧਾਰਨਾਂ ਸਾੜ੍ਹੀ ਸਲਵਾਰ ਵਾਲੀਆਂ ਬੀਬੀਆਂ ਆ ਕੇ ਦੀਵਾਨ ਵਿਚ ਮੱਥਾ ਟੇਕਣ! ਸਤਿਗੁਰੂ ਜੀ ਨੇ ਹਾਲੈਂਡ ਵਾਲੀ ਇਕ ਬੀਬੀ ਜੋ ਗੋਰੀ ਹੋਣ ਦੇ ਬਾਵਜੂਦ ਨਾਮਧਾਰੀ ਪਹਿਰਾਵੇ ਵਿਚ ਦੀਵਾਨ ਵਿਚ ਸਦਾ ਆਉਂਦੀ ਹੈ, ਉਸਦਾ ਅਨੁਕਰਣ ਕਰਨ ਦੀ ਪ੍ਰੇਰਨਾ ਦਿੱਤੀ।

ਅੱਜ ਦੇ ਉਪਦੇਸ਼ ਵਿਚ ਹੀ ਸ਼੍ਰੀ ਜੀ ਨੇ ਸੰਗਤ ਵਿਚ ਬੈਠੇ ਅਜਿਹੇ ਆਦਮੀਆਂ

ਨੂੰ ਪ੍ਰੇਰਨਾ ਦਿੱਤੀ ਜੋ ਯੂਰਪ ਦੇ ਮਾਇਆਵੀ ਚੱਕਰ ਵਿਚ ਬੁਰੀ ਤਰ੍ਹਾਂ ਗ੍ਰਸਤ ਹਨ ਕਿ ਨਾਈਟ ਕਲੱਬਾਂ ਛੱਡੋ ਤੇ ਨਾਮ ਸਿਮਰਨ ਕਰੋ। ਪੈਸੇ ਕਮਾਣ ਦੇ ਲਾਲਚ ਪਿਛੇ ਹੀ ਦਿਨ ਰਾਤ ਦੌੜੇ ਨਾ ਫਿਰੋ। ਥੋੜ੍ਹਾ ਕਮਾ ਕੇ ਪਰਵਾਰਕ ਜੀਵਨ ਸੁਖ ਸ਼ਾਂਤੀ ਨਾਲ ਜੀਵੋ—ਪ੍ਰਭੂ ਸਿਮਰਨ ਕਰੋ—ਥੋੜ੍ਹੇ ਵਿਚ ਬਾਹਲੀ ਬਰਕਤ ਆਵੇਗੀ। ਭੁਖੇ ਨੂੰ ਰੋਟੀ, ਨੰਗੇ ਨੂੰ ਬਸਤਰ ਤੇ ਠਰਦੇ ਨੂੰ ਕੰਬਲ ਦਾਨ ਕਰ ਵੇਖੋ ਤੁਹਾਡੇ ਅੰਦਰ ਇਕ ਨਵੀਂ ਖੁਸ਼ੀ ਜਨਮ ਲਵੇਗੀ ਤੇ ਅਗੋਂ ਲਈ ਵੀ ਸੁਕਰਮਾਂ ਲਈ ਪਰੇਰੇਗੀ।

ਦਾਨ-ਪੁੰਨ, ਭਜਨ-ਬੰਦਗੀ ਕੀਤਿਆਂ ਜੇ ਫਿਰ ਹੰਕਾਰ ਦੀ ਪੰਡ ਹੀ ਸਿਰ ਤੇ ਚੁਕ ਲੈਣੀ ਹੈ ਤਾਂ ਸਤਿਗੁਰੂ ਜੀ ਨੇ ਸਿੱਧ ਕੀਤਾ ਕਿ ਉਹ ਹਾਥੀ ਦੇ ਇਸ਼ਨਾਨ ਵਾਂਗ ਹੀ ਹੈ, ਜਿਸ ਨੂੰ ਨਹਾ ਕੇ ਬਾਦ ਵਿਚ ਮਿੱਟੀ ਨਾਲ ਲੇਥੂੰ ਪੇਥੂੰ ਹੋਣ ਨਾਲ ਹੀ ਤਸੱਲੀ ਮਿਲਦੀ ਹੈ।

## ਕਵੈਂਟਰੀ :

19-7-72 ਦਾ ਰੋਜ਼ਾਨਾ ਪਰੋਗ੍ਰਾਮ ਇਸੇ ਗੁਰਦੁਆਰੇ ਵਿਚ ਨਿਬਾਹ ਕੇ ਲੰਗਰ ਪਾਣੀ ਛਕ ਕੇ ਕੁਵੈਂਟਰੀ ਲਈ ਕਮਰ ਕਸੇ ਕੀਤੇ ਗਏ। ਇਹ ਸ਼ਹਿਰ ਏਥੋਂ 150 ਮੀਲ ਦੇ ਫਾਸਲੇ ਤੇ ਹੈ।

ਸ੍ਰੀ ਸਤਿਗੁਰੂ ਜੀ ਦੀ ਤਾਬਿਆ ਵਿਚ ਹੋਰ ਸੰਗਤਾਂ ਤਾਂ ਕਵੈਂਟਰੀ ਨੂੰ ਚਲੀਆਂ, ਪਰ ਮੇਰੀ ਗੱਡੀ, ਜਿਸ ਵਿਚ ਸ੍ਰ: ਗਿਆਨ ਸਿੰਘ ਜੀ ਹੰਸਪਾਲ ਤੇ ਸ੍ਰ: ਧਰਮ ਸਿੰਘ ਜੀ ਦਿੱਲੀ ਸਨ, ਲੰਡਨ ਪਹੁੰਚਦਿਆਂ ਹੀ ਖਲੋ ਗਈ, ਕਲੱਚ ਖਰਾਬ ਹੋ ਗਿਆ ਸੀ। A-A ਦਾ ਮੈਂਬਰ ਹੋਣ ਕੇ, ਟੈਲੀਫ਼ੋਨ ਕਰਨ ਤੇ ਮਿਸਤਰੀ ਆ ਗਿਆ ਤੇ ਕਾਰ ਨੂੰ ਗੈਰਜ ਵਿਚ ਲੈ ਗਿਆ। ਬਾਦ ਦੁਪਹਿਰ, ਦੋ ਵਜ ਚੁਕੇ ਸਨ, ਘਰ ਟੈਲੀਫ਼ੋਨ ਕਰਨ ਤੇ ਸ੍ਰ: ਸਵਰਨ ਸਿੰਘ ਜੀ ਸਿਆਣ ਆਪਣੀ ਗੱਡੀ ਲੈ ਕੇ ਮੇਰੇ ਸਾਥੀਆਂ ਨੂੰ ਤਾਂ ਕਵੈਂਟਰੀ ਲੈ ਗਏ, ਪਰ ਮੈਨੂੰ ਸ੍ਰ: ਮਹਿੰਦਰ ਸਿੰਘ ਭਮਰਾ ਦੀ ਮਦਦ ਮਿਲ ਗਈ ਜੋ ਸ਼ਾਮ ਨੂੰ ਡਿਊਟੀ ਤੋਂ ਪਰਤ ਰਹੇ ਸਨ, ਮੈਂ ਆਪਣੇ ਸਾਮਾਨ ਨਾਲ, ਉਨ੍ਹਾਂ ਦੇ ਸਾਥ ਵਿਚ ਮੋਡਨ ਹੈੱਡ ਪਹੁੰਚ ਗਿਆ।

ਮੈਨੂੰ ਤੀਜੇ ਦਿਨ ਜਾਕੇ ਗੱਡੀ ਮਿਲੀ—ਤੇ ਅੱਜ ਦੌਰਾ ਬਰਮਿੰਘਮ ਸੀ। ਪਰ ਕਵੈਂਟਰੀ ਬਾਰੇ ਇੰਜ ਪਤਾ ਲੱਗਾ :

ਕਵੈਂਟਰੀ ਵਿਚ ਦੌਰਾ ਪਹਿਲੀ ਵਾਰ ਹੀ ਸੀ। ਏਥੇ ਸ੍ਰ: ਸਵਰਨ ਸਿੰਘ ਭੱਚੂ, ਸ੍ਰ: ਸਤਵੰਤ ਸਿੰਘ ਭੋਗਲ ਅਤੇ ਕਿਸ਼ਨ ਸਿੰਘ ਜੀ ਪਨੇਸਰ ਨੇ ਹੀ ਇਹ ਸਾਰਾ ਉਦਮ ਕੀਤਾ। ਸਵਰਨ ਸਿੰਘ ਭੱਚੂ ਤਾਂ ਸ਼ਤਾਬਦੀ ਕਮੇਟੀ ਦੇ ਮੀਤ ਪ੍ਰਧਾਨ ਵੀ ਹਨ। ਡੇਰਾ ਸਤਿਗੁਰੂ ਜੀ ਦਾ ਭੱਚੂ ਸਾਹਿਬ ਦੇ ਘਰ ਹੀ ਸੀ।

## ਗੁਰਦੁਆਰਾ ਪਰ ਗੁਰਸਿੱਖਾਂ ਲਈ ਨਹੀਂ :

ਕਵੈਂਟਰੀ ਵਿਚ ਦੋ ਗੁਰਦੁਆਰੇ ਹਨ, ਪਰ ਨਾਮਧਾਰੀਆਂ ਨਾਲ ਨਫ਼ਰਤ ਰੱਖਣ

ਕਾਰਨ ਜਾਂ ਕਿਸੇ ਤਰ੍ਹਾਂ ਦੀਆਂ ਗਲਤ ਫਹਿਮੀਆਂ ਕਾਰਨ ਨਾਮਧਾਰੀ ਦੀਵਾਨ ਸਜਾਣ ਲਈ ਗੁਰਦੁਆਰਿਆਂ ਵਿਚ ਜਗਹ ਨਾ ਦਿੱਤੀ ਗਈ। ਅਸੀਂ ਸਮਝਦੇ ਹਾਂ ਸਿਆਣੇ ਪ੍ਰਬੰਧਕ ਸਦਾ ਹੀ ਸਹਿਯੋਗ ਦੀ ਭਾਵਨਾ ਨਾਲ ਓਤਪ੍ਰੋਤ ਰਹਿੰਦੇ ਹਨ, ਭਾਵੇਂ ਕਿਸੇ ਵੀ ਮਸਲਹਿਤ ਅਧੀਨ ਇਸ ਵਾਰ ਗੁਰਸਿੱਖੀ ਜੀਵਨ ਨੂੰ ਸਹੀ ਅਰਥਾਂ ਵਿਚ ਪ੍ਰਫੁਲਤ ਕਰਨ ਵਾਲਿਆਂ ਨੂੰ ਜੇ ਇਹ ਸਥਾਨ ਨਹੀਂ ਦਿੱਤੇ ਗਏ ਤਾਂ ਅੱਗੇ ਨੂੰ ਜ਼ਰੂਰ ਉਦਾਰਤਾ ਵਾਲਾ ਵਤੀਰਾ ਅਪਣਾਇਆ ਜਾਏਗਾ। ਚੇਤੇ ਰੱਖਣਾ ਚਾਹੀਦਾ ਹੈ ਕਿ ਨਾ ਤੇ ਨਾਮਧਾਰੀ ਕੋਈ ਹੋਰ 'ਭਜਨ' ਕਰਦੇ ਹਨ ਤੇ ਨਾ ਹੀ ਗੁਰਬਾਣੀ ਬਿਨਾਂ ਕਿਸੇ ਨੂੰ ਤਰਜੀਹ ਦਿੰਦੇ ਹਨ!

ਕਵੈਂਟਰੀ ਦੇ ਨਾਮਧਾਰੀਆਂ ਨੂੰ ਸਿੱਖ ਗੁਰਦੁਆਰਿਆਂ ਵਲੋਂ ਮਿਲਵਰਤਨ ਨਾ ਮਿਲਣ ਕਰਕੇ ਉਨ੍ਹਾਂ ਹਿੰਦੂ ਮੰਦਰ ਵਿਚ ਦੀਵਾਨ ਦਾ ਪ੍ਰਬੰਧ ਕੀਤਾ। ਏਥੋਂ ਦੇ ਪਤਵੰਤੇ ਸੱਜਣ ਤੇ ਨਾਮਧਾਰੀ ਸਿੱਖਾਂ ਨੇ ਸ੍ਰੀ ਸਤਿਗੁਰੂ ਜੀ ਦਾ ਮੰਦਰ ਵਿਖੇ ਫੁਲ-ਹਾਰਾਂ ਨਾਲ ਭਰਪੂਰ ਸੁਆਗਤ ਕੀਤਾ।

6 ਤੋਂ 7 ਤਕ ਨਾਮ ਸਿਮਰਨ ਉਪਰੰਤ, ਸੰਤ ਬਲਵੰਤ ਸਿੰਘ ਜੀ ਨੇ ਕਥਾ ਕੀਤੀ। ਫੇਰ ਪੰਡਿਤ ਗੋਪਾਲ ਸਿੰਘ ਜੀ ਨੇ ਅਨੇਕਾਂ ਪ੍ਰਮਾਣਾਂ, ਉਦਾਹਰਨਾਂ ਨਾਲ ਅਕ੍ਰਿਤਘਣ ਲੋਕਾਂ ਦੀ ਦਸ਼ਾ ਦਾ ਵਰਣਨ ਕੀਤਾ, ਜੋ ਕੀਤੇ ਨੂੰ ਭੁੱਲ ਜਾਂਦੇ ਹਨ।

ਪੰਡਿਤ ਜੀ ਦੇ ਜ਼ੋਰਦਾਰ ਭਾਸ਼ਣ ਤੋਂ ਪ੍ਰਭਾਵਤ ਹੋ ਕੇ 4 ਸਰੀਰਾਂ ਭਜਨ ਪੁਛਕੇ ਪਿਛਲੇ ਜੀਵਨ ਨੂੰ ਖ਼ੈਰਬਾਦ ਕਹਿ ਦਿੱਤੀ। ......ਗੁਰਦੁਆਰੇ ਵਿਚੋਂ ਦੀਵਾਨ ਰੋਕਣ ਵਾਲਿਆਂ ਨੂੰ ਵੀ ਅਹਿਸਾਸ ਹੋਇਆ ਕਿ ਗੁਰਮਤ ਤੋਂ ਉਲਟ ਕੋਈ ਗੱਲ ਨਹੀਂ ਹੋਈ, ਗੁਰ ਸਿੱਖੀ ਉਤੇ ਹੀ ਸਾਰਾ ਦੀਵਾਨ ਕੇਂਦਰਤ ਰਿਹਾ ਹੈ, ਕਾਹਨੂੰ ਉਨ੍ਹਾਂ ਦੀਵਾਨ ਦੀ ਕਾਰਵਾਈ ਗੁਰਦੁਆਰੇ ਨਹੀਂ ਹੋਣ ਦਿੱਤੀ!

## ਬਿਨਾਂ ਪ੍ਰੋਗਰਾਮ ਤੋਂ :

20 ਜੁਲਾਈ ਨੂੰ ਆਸਾ ਦੀ ਵਾਰ ਦਾ ਪ੍ਰੋਗਰਾਮ ਮੰਦਰ ਵਿਚ ਹੀ ਸੀ। ਵਾਰ ਤੋਂ ਬਾਦ ਲੰਗਰ ਛਕ ਕੇ ਸ੍ਰੀ ਸਤਿਗੁਰੂ ਜੀ ਕੁਛ ਆਰਾਮ ਫ਼ਰਮਾਇਆ।

ਪਰ ਛੇਤੀ ਹੀ ਸ੍ਰੀ ਹਜ਼ੂਰ ਕਾਰ ਵਿਚ ਸਵਾਰ ਹੋ, ਲੰਡਨ ਵਲ ਨੂੰ ਚਲ ਪਏ।

ਮੇਰੀ ਗੱਡੀ ਖਰਾਬ ਹੋਣ ਕਾਰਨ ਅਜੇ ਮੇਡਨਹੈੱਡ ਹੀ ਸਾਂ, ਪਰ ਮੁਖ-ਪ੍ਰਬੰਧਕ ਹੋਣ ਕਰਕੇ ਟੈਲੀਫੋਨ ਦੁਆਰਾ ਦੌਰੇ ਅਤੇ ਦੀਵਾਨਾਂ ਬਾਰੇ ਜਾਣਕਾਰੀ ਪੂਰੀ ਰੱਖ ਰਿਹਾ ਸਾਂ— ਪਤਾ ਲਗਾ ਕਿ ਸਤਿਗੁਰੂ ਜੀ ਤਾਂ ਸ੍ਰ. ਜਗਦੀਸ਼ ਸਿੰਘ ਸਪੁਤਰ ਸ੍ਰ: ਗੁਰਬਖਸ਼ ਸਿੰਘ ਦੇ ਘਰ, ਸਲੋ੍ਹ (SLOUGH) ਗਏ ਹਨ। ਪਰ ਜਦੋਂ ਮੈਂ ਸਲੋ੍ਹ ਨਾਲ ਟੈਲੀਫੋਨ ਸੰਪਰਕ ਕਰਕੇ ਜਗਦੀਸ਼ ਸਿੰਘ ਜੀ ਤੋਂ ਜਾਣਨਾ ਚਾਹਿਆ ਤਾਂ ਉਨ੍ਹਾਂ ਵੀ ਹੈਰਾਨਗੀ ਪਰਗਟ ਕੀਤੀ ਕਿ ਦੀਨ ਦਿਆਲ ਕਿੰਜ ਵਿਚਾਲਿਓਂ ਹੀ ਕ੍ਰਿਪਾ ਕਰ ਦਿੱਤੀ, ਪ੍ਰੋਗਰਾਮ ਅਧੀਨ ਅਜੇ ਇਕ ਹਫਤਾ ਸਲੋ੍ਹ ਪਹੁੰਚਣ ਵਿਚ ਸੀ। ਜਗਦੀਸ਼ ਸਿੰਘ ਜੀ ਦਾ ਕੱਪੜੇ ਦਾ ਕਾਰੋਬਾਰ ਹੈ। ਦੁਕਾਨ ਅਤੇ ਘਰ ਹੇਠ ਉੱਤੇ ਹੀ ਸਨ। ਨਠ ਭਜ ਕੇ ਜਗਦੀਸ਼ ਸਿੰਘ ਜੀ ਨੇ ਸੁਆਗਤ ਆਦਿ ਦੀ

ਤਿਆਰੀ ਕੀਤੀ। ਸਤਿਗੁਰੂ ਜੀ 100 ਮੀਲ ਸਫਰ ਕਰਕੇ, ਬਿਨ ਦੱਸੇ, ਏਥੇ ਪਹੁੰਚ ਗਏ। ਗ੍ਰਹਿ ਪਵਿੱਤਰ ਕੀਤਾ। ਇਸ਼ਨਾਨ ਆਦਿ ਕਰਕੇ ਜਲ-ਪਾਣੀ ਛਕਿਆ। ਕੁਝ ਸਮਾਂ ਦਰਸ਼ਨ ਦੇਣ ਉਪਰੰਤ ਵਾਪਸੀ ਸਫਰ ਕਰਕੇ ਕਵੈਂਟਰੀ ਦੀਵਾਨ ਵਿਚ ਜਾ ਦਰਸ਼ਨ ਦਿੱਤੇ।

ਇੰਜ ਅਛੋਪਲੇ ਨਿਕਲ ਔਣ ਤੇ ਸੌ ਮੀਲ ਦਾ ਸਫਰ, ਤੇ ਕੇਵਲ ਜਲ ਪਾਣ ਕਰਕੇ ਸਿੱਖ ਤੇ ਇੰਜ ਕ੍ਰਿਪਾ ਕਰਨ ਦਾ ਕੀ ਕਾਰਣ ਸੀ ? ਇਹ ਤਾਂ ਉਨ੍ਹਾਂ ਦੀਆਂ ਉਹ ਹੀ ਜਾਣਨ !

ਸ਼ਾਮ ਦਾ ਦੀਵਾਨ ਨਿਤ ਨੇਮ, ਕਥਾ ਤੇ ਪੰਡਿਤ ਜੀ ਦੇ ਵਿਆਖਿਆਨ ਨਾਲ ਸਮਾਪਤ ਹੋਇਆ। ਪੰਡਿਤ ਜੀ ਦੇ ਅੱਜ ਦੇ ਦੀਵਾਨ ਤੋਂ ਪ੍ਰਭਾਵਤ ਹੋ ਕਈ ਸਰੀਰਾਂ ਨੇ ਭਜਨ ਪੁੱਛ ਕੇ ਨਾਮਧਾਰੀ ਸੰਗਤਾਂ ਵਿਚ ਹੋਰ ਵਾਧਾ ਕੀਤਾ।

## ਬਰਮਿੰਘਮ

ਅੱਜ ਰਾਤੀਂ ਬਰਮਿੰਘਮ ਪਹੁੰਚ ਸੀ। ਸਤਿਗੁਰੂ ਜੀ ਸਮੇਤ ਸਾਰੀ ਸੰਗਤ ਬਰਮਿੰਘਮ ਪਹੁੰਚ ਗਏ। ਉਤਾਰਾ ਸ੍ਰ: ਗੁਰਸ਼ਰਨ ਸਿੰਘ ਜੀ ਦੇ ਘਰ ਸੀ। 21-7-72 ਆਸਾ ਦੀ ਵਾਰ ਦਾ ਕੀਰਤਨ ਰਾਮਗੜ੍ਹੀਆ ਗੁਰਦੁਆਰਾ ਬਰਮਿੰਘਮ ਵਿਖੇ ਹੋਇਆ। ਸ਼ਾਮ ਦਾ ਦੀਵਾਨ ਵੀ ਏਥੇ ਹੀ ਸਜਿਆ। ਨਿਤ ਨੇਮ, ਕਥਾ ਤੇ ਪੰਡਿਰ ਜੀ ਦੇ ਪ੍ਰਭਾਵ ਸ਼ਾਲੀ ਵਿਆਖਿਆਨ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਪ ਵੀ ਅੰਮ੍ਰਿਤ ਬਚਨਾਂ ਦੀ ਕਿਰਪਾ ਕੀਤੀ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਮਹਾਰਾਜ ਰਣਜੀਤ ਸਿੰਘ ਤੋਂ ਬਾਦ, ਸਤਿਗੁਰੂ ਰਾਮ ਸਿੰਘ ਜੀ ਨੂੰ ਕੇਵਲ ਢਾਈ ਸਿੱਖ ਗੁਰੂ ਗੋਬਿੰਦ ਸਿੰਘ ਜੀ ਦੇ ਮਿਲਣਾ, ਆਮ ਸਿੱਖਾਂ ਦਾ ਮਾਸ-ਸ਼ਰਾਬ ਵਿਚ ਬੁਰੀ ਤਰ੍ਹਾਂ ਗ੍ਰਸਤ ਹੋਣਾ, ਪੰਜ ਪਿਆਰਿਆਂ ਨੂੰ ਗੁਰੂ ਮੰਨਣ ਵਾਲਿਆਂ ਨੂੰ ਉਥੋਂ ਦੇ ਗੁਰਦੁਆਰੇ ਵਿਚ ਲਗੀ ਉਨ੍ਹਾਂ ਦੀ ਤਸਵੀਰ ਵਖਾ ਕੇ, ਸਿੱਧੀ ਦਸਤਾਰ ਧਾਰਨ ਕਰਨ ਤੇ ਇਨਸਾਈਕਲੋ ਪੀਡੀਆ ਵਿਚ Straight Turban ਦੀ ਪੁਸ਼ਟੀ ਹੋਣਾ ਅਤੇ ਰਾਮ ਸਰੋਵਰ (ਭੈਣੀ ਸਾਹਿਬ) ਦੀ ਮਹਾਨਤਾ ਬਾਰੇ ਹਿਰਦਿਆਂ ਵਿਚ ਉਤਰ ਜਾਣ ਵਾਲੇ ਉਦਾਹਰਣਾਂ ਨਾਲ ਜ਼ਿਕਰ ਕੀਤਾ।

22 ਜੁਲਾਈ ਦਾ ਦਿਨ ਵੀ ਗੁਰਦੁਆਰਾ ਵਿਖੇ ਵਾਰ ਤੇ ਸ਼ਾਮ ਦੇ ਦੀਵਾਨ ਨਾਲ ਸਮਾਪਤ ਹੋਇਆ। ਅੱਜ ਕੁਛ ਸਮਾ ਸਤਿਗੁਰੂ ਜੀ ਅਤੇ ਸੰਗਤ ਨੇ ਬੋਟਿੰਗ ਕਰਨ ਵਿਚ ਬਿਤਾਇਆ—ਉਸ ਸ਼ੋਭਾ ਨੂੰ ਜਿਨਾਂ ਅੱਖਾਂ ਨੇ ਤਕਿਆ ਹੈ ਉਹਨਾਂ ਦੇ ਹਿਰਦੇ ਹੀ ਅਨੁਭਵ ਕਰ ਸਕਦੇ ਹਨ. ਜਦੋਂ ਸਫੇਦ ਬਸਤਰ ਧਾਰੀ ਅਨੇਕਾਂ ਸਰੀਰ ਦਰਿਆ ਵਿਚ ਨੌਕਾ-ਵਿਹਾਰ ਕਰ ਰਹੇ ਸਨ।

### ਤਿੰਨ ਆਦਰੋਸ਼ਕ ਅਨੰਦ ਕਾਰਜ :

23 ਜੁਲਾਈ ਸਵੇਰ ਦਾ ਪ੍ਰੋਗਰਾਮ ਬੜਾ ਲੰਮਾ ਸੀ। ਨਿਤ ਦੇ ਨੇਮ ਅਨੁਸਾਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਗੁਰਦੁਆਰੇ ਦਾ ਹਾਲ ਪੂਰੀ ਤਰ੍ਹਾਂ ਸਰੋਤਿਆਂ ਤੇ ਦਰਸ਼ਕਾਂ ਨਾਲ ਭਰਪੂਰ ਸੀ। ਵਾਰ ਉਪਰੰਤ ਤਿੰਨ ਜੋੜਿਆਂ ਦੇ ਅਨੰਦ ਕਾਰਜ ਹੋਣੇ ਸਨ, ਸੋ

ਅੱਜ ਕੁਛ ਵਿਸ਼ੇਸ਼ ਚਹਿਲ ਪਹਿਲ ਸੀ । ਅਨੰਦ ਕਾਰਜਾਂ ਵਾਲਿਆਂ ਦੇ ਰਿਸ਼ਤੇਦਾਰ ਤੇ ਨਾਮਧਾਰੀਆਂ ਦੇ ਵਿਆਹਾਂ ਦੀ ਰਸਮ ਵੇਖਣ ਲਈ ਹੋਰ ਵੀ ਅਨੇਕਾਂ ਲੋਕ ਜੁੜੇ ਹੋਏ ਸਨ ।

ਵਾਰ ਦੇ ਅੰਤਮ ਭਾਗ ਵਿਚ ਹਵਨ ਕਰਨ ਦੀ ਆਗਿਆ ਹੋਈ । ਹਵਨ ਕਰਨਾ ਇਸ ਦੇਸ ਵਿਚ ਕਠਨ ਜੇਹੀ ਕਾਰ ਲਗਦੀ ਹੈ, ਪ੍ਰੰਤੂ ਸਤਿਗੁਰੂ ਜੀ ਦੀ ਆਗਿਆ ਸੀ ਕਿ ਬਾਕਾਇਦਾ ਹਵਨ ਅਤੇ ਵੇਦੀ ਦਾ ਹੋਣਾ ਬੜਾ ਜ਼ਰੂਰੀ ਹੈ । ਗੁਰਦੁਆਰਾ ਪ੍ਰਬੰਧਕਾਂ ਨੇ ਬੜੀ ਉਦਾਰਤਾ ਦਿਖਾਈ, ਸਾਰੇ ਪ੍ਰਬੰਧ ਵਿਚ ਸਹਿਯੋਗ ਦਿੱਤਾ ਅਤੇ ਹਵਨ ਕਰਨ ਲਈ ਸ੍ਰੀਮਾਨ ਸੇਠ ਤ੍ਰਿਲੋਕ ਸਿੰਘ ਜੀ ਦੇ ਤਿੰਨੇ ਲੜਕੇ—ਧਰਮ ਸਿੰਘ, ਸੋਹਣ ਸਿੰਘ, ਬਲਦੇਵ ਸਿੰਘ, ਮਨੋਹਰ ਸਿੰਘ, ਅੰਮ੍ਰਤਪਾਲ ਸਿੰਘ, ਬੀਬੀ ਨਰਿੰਦਰ ਕੌਰ (ਜੋ ਸ੍ਰੀ ਸਤਿਗੁਰੂ ਜੀ ਦੀ ਸਪੁਤਰੀ ਦੀ ਅਧਿਆਪਕਾ ਹਨ) ਦੇ ਲੜਕੇ ਮਿਲਕੇ ਮਰਿਆਦਾ ਅ_ਸਾਰ ਹਵਨ ਕਰਨ ਅਤੇ ਅੰਮ੍ਰਿਤ ਤਿਆਰ ਕਰਨ ਲਗੇ । ਇਹ ਦ੍ਰਿਸ਼ ਬੜਾ ਹੀਟੇ ਹੁਲਸਾਊ ਸੀ ।

ਹਵਨ ਦੀ ਅਰਦਾਸ ਉਪਰੰਤ ਹੇਠ ਲਿਖੇ ਤਿੰਨ ਜੋੜੇ, ਗ੍ਰਿਸਤ ਮਾਰਗ ਦੇ ਪਰਵੇਸ਼ ਲਈ ਵੇਦੀ ਦੇ ਚੌਖਟੇ ਹੇਠ ਆ ਬੈਠੇ । ਇਨ੍ਹਾਂ ਨੂੰ ਅੰਮ੍ਰਿਤ ਛਕਾਇਆ ਗਿਆ ।

(1) ਸ੍ਰੀ ਹਰਚਰਨ ਸਿੰਘ ਸਪੁੱਤਰ ਸਵਰਗਵਾਸੀ ਗਿਆਨੀ ਕੇਸਰ ਸਿੰਘ, ਲੀਡਜ਼ ।
ਬੀਬੀ ਦਲਜੀਤ ਕੌਰ ਸਪੁੱਤਰੀ ਸ: ਸਵਰਨ ਸਿੰਘ ਭਚੂ, ਕੁਵੈਂਟਰੀ ;

(2) ਸ੍ਰੀ ਕੰਵਲਜੀਤ ਸਿੰਘ ਸਪੁੱਤਰ ਸ੍ਰ. ਸਤਿਬਚਨ ਸਿੰਘ, ਸਾਊਥਹਾਲ ;
ਬੀਬੀ ਅਮਰਜੀਤ ਕੌਰ ਸਪੁੱਤਰੀ ਸ੍ਰ. ਚੰਨਣ ਸਿੰਘ, ਫਗਵਾੜਾ ।

(3) ਸ੍ਰੀ ਕੁਲਵੰਤ ਸਿੰਘ ਸਪੁੱਤਰ ਸ੍ਰ. ਹਰੀ ਸਿੰਘ, ਓਭੀ ;
ਬੀਬੀ ਰਾਜਿੰਦਰ ਕੌਰ ਸਪੁੱਤਰੀ ਸ੍ਰ. ਹਰੀ ਸਿੰਘ, ਲੀਡਜ਼ ।

ਜਦੋਂ ਆਦਿ ਸ੍ਰੀ ਗ੍ਰੰਥ ਸਾਹਿਬ ਤੋਂ ਲਾਵਾਂ ਦਾ ਪਾਠ ਉਚਾਰ ਹੋ ਰਿਹਾ ਸੀ ਤੇ ਉਪ੍ਰੋਕਤ ਜੋੜੇ ਵੇਦੀ ਵਿਚ, ਹਵਨ ਕੁੰਡ ਦੁਆਲੇ ਪਰਕਰਮਾ ਕਰਦਿਆਂ ਲਾਵਾਂ ਲੈ ਰਹੇ ਸਨ, ਉਸ ਵੇਲੇ ਸੰਗਤ ਵਿਚ ਉਮਾਹ ਤੇ ਉਤਸ਼ਾਹ ਦਾ ਕੋਈ ਬੰਨਾ ਨਹੀਂ ਸੀ ।

ਪ੍ਰੋਗ੍ਰਾਮ ਨੇਮ ਬੱਧ ਅਤੇ ਮਰਿਆਦਾ ਅਨੁਸਾਰ ਚੱਲਦਾ ਹੋਣ ਕਰਕੇ ਸਤਿਗੁਰੂ ਜੀ ਅੰਮ੍ਰਿਤ ਦ੍ਰਿਸ਼ਟੀ ਨਾਲ ਵਿਆਹੇ ਜਾ ਰਹੇ ਬੱਚਿਆਂ ਅਤੇ ਸੰਗਤ ਵਲ ਨਿਹਾਰ ਰਹੇ ਸਨ ਤੇ ਅਸ਼ੀਰਬਾਦ ਨਾਲ ਸਭ ਨੂੰ ਵਿਭੋਰ ਕਰ ਰਹੇ ਸਨ ।

## ਸਾਧਾਰਨ ਪਾਠਾਂ ਦੇ ਭੋਗ :

ਜੋੜਿਆਂ ਦੇ ਲਾਵਾਂ ਲੈਣ ਉਪਰੰਤ, ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਦੀ ਸੌ-ਸਾਲਾ ਯਾਦ ਦੇ ਸੰਬੰਧ ਵਿਚ ਅੱਜ ਹੀ ਆਦਿ ਗ੍ਰੰਥ ਸਾਹਿਬ ਦੇ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ । ਇਹ ਪਾਠ ਹੇਠ ਲਿਖੇ ਸਰੀਰਾਂ ਵਲੋਂ ਕਰਵਾਏ ਗਏ :

4 ਪਾਠ ਸ੍ਰੀ ਬਲਵੰਤ ਸਿੰਘ ਜੀ ਰੂਪ ਰਾਇ ।

2 ਪਾਠ ਸ੍ਰੀ ਪ੍ਰੀਤਮ ਸਿੰਘ ਜੀ ਰੀਹਲ ਪ੍ਰਧਾਨ, ਸ਼ਤਾਬਦੀ ਕਮੇਟੀ, ਲੰਡਨ ।

2 ਪਾਠ ਕੇ. ਐਸ. ਭਮਰਾ ਪਰਵਾਰ, ਮੇਡਨਹੈੱਡ ।

ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਅੱਠ ਪਾਠੀ ਇਕੋ ਬੀੜ ਦੀ ਤਾਬਿਆ ਬੈਠ ਕੇ ਸੁਰੀਲੀਆਂ ਸੁਰਾਂ ਨਾਲ ਨਾਵੇਂ ਮਹਲ ਦੇ ਸ਼ਲੋਕਾਂ ਦਾ ਉਚਾਰਨ ਕਰਨ ਲਗੇ ਤਾਂ ਦਰਸ਼ਕਾਂ ਨੇ ਡਿੱਠਾ ਕਿ ਨਾਮਧਾਰੀ ਨਾ ਕੇਵਲ ਗੁਰਬਾਣੀ ਦਾ ਅਦਬ ਸਤਿਕਾਰ ਹੀ ਕਰਦੇ ਹਨ ਸਗੋਂ ਉਸ ਤੇ ਜੀਵਨ ਢਾਲਣ ਦਾ ਯਤਨ ਵੀ ਕਰਦੇ ਰਹਿੰਦੇ ਹਨ। ਇਕੋ ਵਕਤ ਵਿਚ ਅੱਠ ਪਾਠਾਂ ਦੇ ਭੋਗ ਪੈ ਗਏ, ਇਹ ਦਰਸ਼ਕਾਂ ਲਈ ਅਚੰਭਾ ਸੀ।

ਇਹ ਸਾਰਾ ਪ੍ਰੋਗਰਾਮ 8 ਵਜੇ ਤਕ ਸਮਾਪਤ ਹੋ ਗਿਆ।

ਉਪਰੰਤ ਸਤਿਗੁਰੂ ਜੀ ਅਤੇ ਸੰਗਤ ਨੇ ਪ੍ਰਸ਼ਾਦਾ ਪਾਣੀ ਛਕ ਕੇ ਵੂਲਵਰ ਹੈਂਪਟਨ ਲਈ ਕਮਰ ਕੱਸੇ ਕੀਤੇ।

## ਥੋੜ੍ਹਾ ਚਿਰ ਵੂਲਵਰ ਹੈਂਪਟਨ :

ਵੂਲਵਰ ਹੈਂਪਟਨ ਜੋ ਕਿ ਬਰਮਿੰਘਮ ਤੋਂ 15 ਮੀਲ ਦੇ ਵਾਸਲੇ ਤੇ ਹੈ, ਵਿਚ ਇਸ ਵਾਰ ਵਿਸ਼ੇਸ਼ ਪ੍ਰੋਗਰਾਮ ਨਹੀਂ ਸੀ ਤਾਂ ਵੀ ਉਥੇ ਦੇ ਕੁਝ ਨਾਮਧਾਰੀਆਂ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਵਕਤ ਮੰਗਿਆ ਹੋਇਆ ਸੀ, ਮਨੋਰਥ ਸੀ ਗ੍ਰਿਹ ਪਵਿੱਤਰ ਕਰਵਾਣਾ। ਸੋ ਦੀਨ ਦਿਆਲ ਜੀ ਦਿੱਤੇ ਹੋਏ ਸਮੇਂ ਅਨੁਸਾਰ ਵੂਲਵਰ ਹੈਂਪਟਨ ਪਹੁੰਚ ਗਏ। ਸ੍ਰੀ ਵਾਸਦੇਵ ਸਿੰਘ ਜੀ ਭਮਰਾ, ਸ੍ਰ. ਮਨਮੋਹਨ ਸਿੰਘ ਤੇ ਸ੍ਰ. ਕੇਸਰ ਸਿੰਘ ਮਠਾੜੂ ਆਦਿ ਦੇ ਘਰੀਂ ਚਰਨ ਪਾਕੇ ਦੀਨਾ ਬੰਧੂ ਫਿਰ ਬਰਮਿੰਘਮ ਆ ਗਏ।

## ਸ਼ਾਮ ਦਾ ਦੀਵਾਨ :

ਬਰਮਿੰਘਮ ਵਿਚ ਅੱਜ, ਬਾਕੀ ਸਾਰਾ ਦਿਨ, ਅਰਜ਼ਾਂ ਕਰਨ ਵਾਲਿਆਂ ਦੇ ਘਰੀਂ ਸ੍ਰੀ ਸਤਿਗੁਰੂ ਜੀ ਚਰਨ ਪਾਣ ਜਾਂਦੇ ਰਹੇ। ਸ਼ਾਮ ਨੂੰ ਨਾਮ ਸਿਮਰਨ ਦੇ ਘੰਟੇ ਉਪਰੰਤ ਰਾਗੀਆਂ ਦਾ ਦੀਵਾਨ ਲੱਗਾ, ਫੇਰ ਸੰਤ ਬਲਵੰਤ ਸਿੰਘ ਜੀ ਨੇ ਕਥਾ ਕੀਤੀ ਜਿਸ ਵਿਚ ਮਨਮੁਖ ਤੇ ਗੁਰਮੁਖ ਦੀ ਅਵਸਥਾ ਉਤੇ ਵਿਆਖਿਆ ਸੀ। ਪੰਡਿਤ ਗੋਪਾਲ ਸਿੰਘ ਜੀ ਨੇ ਆਪਣੇ ਹੱਲੇ ਦੇ ਦੀਵਾਨ ਵਿਚ ਗੁਰ ਸਿਖੀ ਨਾਲ ਓਤ ਪ੍ਰੋਤ ਆਪਣੀ ਵਿਆਖਿਆ ਨਾਲ ਅਨੇਕਾਂ ਪ੍ਰਸੰਗ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਸੁਣਾਏ। ਪੰਡਿਤ ਜੀ ਦੇ ਅੱਜ ਦੇ ਦੀਵਾਨ ਦਾ ਪ੍ਰਭਾਵ ਇਹ ਸੀ ਕਿ 15 ਸਰੀਰਾਂ ਨੇ ਭਜਨ ਪੁਛ ਕੇ, ਨਾਮਧਾਰੀ ਬਣ, ਸਾਤਵਿਕ ਜੀਵਨ ਆਰੰਭ ਕੀਤਾ।

# ਪਲਮ ਸਟੱਡ

**24. 7. 72.** ਸੋਮਵਾਰ ਨਿਤ ਵਾਂਗ ਬਰਮਿੰਘਮ ਦੇ ਰਾਮਗੜ੍ਹੀਆ ਗੁਰਦੁਆਰਾ ਵਿਖੇ ਵਾਰ ਦੇ ਕੀਰਤਨ ਬਾਦ, ਲੰਗਰ ਪਾਣੀ ਛਕ ਕੇ ਸਮੁੱਚੀ ਸੰਗਤ ਨੇ ਪ੍ਰਾਪਤ ਸਫਰ-ਵਸੀਲਿਆਂ ਨਾਲ ਲੰਡਨ ਪਲਮ ਸਟੱਡ (Plumstead) ਨੂੰ ਧਾਈਆਂ ਕਰ ਦਿਤੀਆਂ। ਬਰਮਿੰਘਮ ਤੋਂ ਉਪ੍ਰੋਕਤ ਸ਼ਹਿਰ 120 ਮੀਲ ਤੇ ਹੈ।

ਪਲਮ ਸਟੱਡ ਵਿਖੇ ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਸ੍ਰੀ ਮਾਨ ਸ: ਪ੍ਰੀਤਮ ਸਿੰਘ ਰੀਹਲ ਦਾ ਇਕੱਲਾ ਨਾਮਧਾਰੀ ਘਰ ਹੈ। ਪਰ ਰੀਹਲ ਜੀ ਦਾ ਸ਼ਹਿਰ ਵਾਲਿਆਂ ਨਾਲ ਏਨਾ ਗੂੜ੍ਹਾ ਤੇ ਨਿੱਘਾ ਪਿਆਰ-ਸਤਿਕਾਰ ਹੈ ਕਿ ਹਰ ਕਿਸੇ ਨੇ ਰੀਹਲ ਜੀ ਦੇ ਪ੍ਰਾਹੁਣਿਆਂ ਨੂੰ ਆਪਣਾ ਸਮਝਿਆ। ਏਥੋਂ ਦੇ ਰਾਮਗੜ੍ਹੀਆ ਗੁਰਦੁਆਰੇ ਦੇ ਪ੍ਰਬੰਧਕਾਂ ਨੇ ਖਿੜੇ ਮੱਥੇ ਤੇ ਹਿਰਦੇ ਦੇ ਸਤਿਕਾਰ ਨਾਲ ਨਾਮਧਾਰੀ ਦੀਵਾਨ ਲਾਉਣ ਲਈ ਸਹਿਯੋਗ ਦਿਤਾ।

ਗਿਆਨੀ ਕੇਸਰ ਸਿੰਘ ਜੀ ਦੇ ਚੜ੍ਹਾਈ ਕਰ ਜਾਣ ਉਪਰੰਤ ਸ੍ਰੀ ਸ: ਮਾਨ ਪ੍ਰੀਤਮ ਸਿੰਘ ਜੀ ਰੀਹਲ ਹੀ ਐਸੇ ਵਿਅਕਤੀ ਸਨ, ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਯੂ. ਕੇ. ਦੀ ਸੰਗਤ ਦੇ ਪ੍ਰਧਾਨ ਹੋਣ ਦਾ ਮਾਣ ਬਖਸ਼ਿਆ। ਕਦੇ ਇਹੋ ਪ੍ਰੀਤਮ ਸਿੰਘ ਸਨ ਜਿਨ੍ਹਾਂ ਦੀ ਰੋਜ਼ਾਨਾ ਖ਼ੁਰਾਕ ਦਾ ਹਿੱਸਾ ਭਰਪੂਰ ਮਾਸ ਤੇ ਰੱਜਵੀਂ ਸ਼ਰਾਬ ਸੀ. ਪਰ ਸਤਿਗੁਰ ਸੱਚੇ ਪਾਤਸ਼ਾਹ ਜੀ ਦੇ ਦੂਜੇ ਦੌਰੇ ਸਮੇਂ ਦਰਸ਼ਨ ਕਰਦਿਆਂ ਹੀ ਪਾਰ ਨਿਸਤਾਰਾ ਹੋ ਗਿਆ। ਮਾਸ ਸ਼ਰਾਬ ਦੂਰ ਜਾ ਪਏ ਤੇ ਸੰਗਤ ਤੇ ਸਤਿਗੁਰੂ ਦਾ ਪਿਅ ਰ ਹਿਰਦੇ ਵਿਚ ਸਮਾ ਗਿਆ। ਆਪ ਜੀ ਦੇ ਘਰ ਹੀ ਅਜ ਸੱਚੇ ਪਾਤਸ਼ਾਹ ਜੀ ਦੇ ਡੇਰੇ ਦਾ ਪ੍ਰਬੰਧ ਸੀ। ਸੰਗਤਾਂ ਵਕਤ ਸਿਰ ਗੁਰ-ਦੁਆਰੇ ਪਹੁੰਚ ਗਈਆਂ। ਨਿੱਤ ਵਾਂਗ ਨਾਮ ਸਿਮਰਨ ਦੀ 6 ਵਜੇ ਸ਼ਾਮੀ ਅਰਦਾਸ ਹੋ ਗਈ। ਪਰ ਸਤਿਗੁਰੂ ਜੀ ਅਜੇ ਤਕ ਦਰਸ਼ਨ ਨਾ ਦੇ ਸਕੇ। ਓਧਰ ਮੈਂ ਪ੍ਰਧਾਨ ਜੀ ਦੇ ਘਰ ਟੈਲੀਫ਼ੂਨ ਪਾਸ ਬੈਠਾ ਸਤਿਗੁਰੂ ਜੀ ਦੀ ਤਲਾਸ਼ ਕਰ ਰਿਹਾ ਸਾਂ।

## ਜਿਨ੍ਹਾਂ ਦਾ ਉਸ ਨੂੰ ਧਿਆਨ :

ਸ੍ਰੀ ਸਤਿਗੁਰੂ ਜੀ ਬਰਮਿੰਗਮ ਤੋਂ ਵਿਦਾ ਹੋਣ ਤੋਂ ਪਹਿਲੋਂ ਕੁਝ ਮੋਹ-ਭਰੇ ਸੱਜਣਾਂ ਦੇ ਘਰਾਂ ਵਿਚ ਚਰਨ ਪਾਣ ਉਪਰੰਤ ਲੈਸਟਰ ਹਸਪਤਾਲ ਵਿਚ ਪਹੁੰਚੇ।

ਲੈਸਟਰ ਵਿਚ ਸ: ਗੁਰਬਖਸ਼ ਸਿੰਘ ਸ਼ੋਕ ਦੇ ਘਰੋਂ ਬੀਬੀ ਧਿਆਨ ਕੌਰ ਜੀ ਜ਼ਿੰਦਗੀ ਤੇ ਮੌਤ ਦੀ ਵਿਚ ਜ਼ਿੰਦਗੀ ਦਾ ਸਾਥ ਦੇ ਰਹੇ ਸਨ, ਤੇ ਇਸ ਪਿਆਰ ਤਰਸਦੀ ਰੂਹ ਨੂੰ, ਜੋ ਆਈ ਤਾਂ ਭਾਰਤੋਂ ਦਰਸ਼ਨ ਤੇ ਸੇਵਾ ਕਰਨ ਖਾਤਰ ਸੀ, ਪਰ ਆਉਂਦਿਆਂ ਹੀ ਕਿਸੇ ਚੰਦਰੀ ਬੀਮਾਰੀ ਦੇ ਵੱਸ ਪੈ ਗਈ, ਸਤਿਗੁਰੂ ਜੀ ਨੇ ਦਰਸ਼ਨ ਦੇਣ ਦੀ ਕ੍ਰਿਪਾ ਕਰਨੀ ਸੀ ਤੇ ਦੱਸਣਾ ਸੀ ਕਿ ਸਤਿਗੁਰੂ ਹਜ਼ਾਰ ਰੁਝੇਵਿਆਂ ਦੇ ਹੁੰਦਿਆਂ ਸਿਦਕੀ ਸੇਵਕਾਂ ਲਈ ਵਕਤ ਵੀ ਕੱਢਦਾ ਹੈ ਤੇ ਥਕਾਵਟਾਂ ਦੀ ਪਰਵਾਹ ਨਾ ਕਰਕੇ ਧੀਰਜ ਵੀ ਦੇਣ ਆ ਜਾਂਦਾ ਹੈ। ਬਰਮਿੰਘਮੋਂ 10 ਮੀਲ ਦਾ ਇਹ ਫਾਸਲਾ ਤੈਅ ਕਰ ਕੇ ਇਸ ਜ਼ਿੰਦੜੀ ਨੂੰ ਨਿਵਾਜਣ ਆਏ ਪ੍ਰੀਤਮ ਪਿਆਰੇ।

ਤੇ ਬ੍ਰਿਸਟਲ ਵਿਚ ਵਸਦਾ ਸ੍ਰੀ ਗੁਰਮੀਤ ਸਿੰਘ, ਹਜ਼ੂਰੀ ਡਰਾਈਵਰ ਦੇ ਤਾਏ ਦਾ ਲੜਕਾ ਅਜੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਅਥਾਹ ਪਿਆਰ. ਤੇ ਚਾਵਾਂ-ਮੱਤਿਆ ਉਡੀਕਾਂ ਵਿਚ ਮਗਨ ਸੀ। ਸਵੇਰੇ ਢਾਈ ਤਿੰਨ ਵਜੇ ਦੇ ਉਠੇ ਹੋਏ ਸਤਿਗੁਰੂ ਬਗ਼ੈਰ ਰੁਕੇ ਪ੍ਰੇਮੀਆਂ ਨੂੰ ਦਰਸ਼ਨ ਦੇ ਦੇ ਨਿਵਾਜਦੇ। ਲੈਸਟਰੋਂ 100 ਮੀਲ ਦਾ ਸਫਰ ਕਰਕੇ ਇਸ ਸਿੱਖ ਦੇ ਘਰ ਪਹੁੰਚੇ। ਸਿੱਖ, ਜਿਸ ਦੇ ਕੇਸ ਨਹੀਂ ਸੀ, ਦਾੜ੍ਹੀ ਨਹੀਂ ਸੀ, ਪਰ ਜੋ ਅੱਜ ਤੋਂ ਪਹਿਲਾਂ ਮਾਸ ਤੇ ਸ਼ਰਾਬ ਦਾ ਖਾਸ ਸ਼ੌਕੀਨ ਸੀ, ਪ੍ਰੰਤੂ ਅੱਜ ਉਸ ਦੇ ਕਰਮ ਖੁੱਲ੍ਹ

ਗਏ ਤੇ ਉਹ ਇਸ ਜੀਆ ਘਾਤੀ ਚੱਕਰ ਵਿਚੋਂ ਨਿਕਲ ਗਿਆ। ਇਸ ਸਿਖ ਨੂੰ ਪ੍ਰੇਮ ਪਿਆਰ ਦੀ ਸਿੱਖਿਆ ਦੇ ਕੇ, ਸਦਾ ਲਈ ਆਪਣਾ ਬਣਾ ਕੇ ਦੀਨ ਦਿਆਲ ਜੀ ਪਲਮ ਸਟੱਡ ਲਈ ਪ੍ਰਸਥਾਨ ਕਰ ਗਏ।

ਬਰਮਿੰਘਮ ਤੋਂ ਹੀ ਸ੍ਰੀ ਸਤਿਗੁਰੂ ਜੀ ਦੀ ਗੱਡੀ ਦੇ ਨਾਲ ਸ੍ਰੀ ਮਾਤਾ ਜੀ ਵੀ ਇਕ ਗੱਡੀ ਵਿਚ ਸਫਰ ਕਰ ਰਹੇ ਸਨ ਤੇ ਇਨ੍ਹਾਂ ਦੇ ਨਾਲ ਸਨ, ਸ: ਸਵਰਨ ਸਿੰਘ ਸਿਆਣ, ਬੀਬੀ ਗਿਆਨ ਕੋਰ (ਸੁਪਤਨੀ ਕੇ. ਐਸ. ਭਮਰਾ) ਤੇ ਬੀਬੀ ਸੁਮਿਤਰ ਕੋਰ।

## ਇੰਤਜ਼ਾਰ...ਇਤਜ਼ਾਰ...ਤੇ... :

ਓਧਰ ਪਲਮ ਸਟੱਡ ਵਿਚ ਰੀਹਲ ਸਾਹਿਬ ਅਤੇ ਹੋਰ ਸੰਗਤਾਂ ਦੀਵਾਨ ਵਿਚ ਨਿਤ-ਨੇਮ ਸਮੇਂ ਤੋਂ ਭਰਪੂਰ ਉਡੀਕ ਵਿਚ ਸਨ, ਪਰ ਸਤਿਗੁਰੂ ਜੀ ਕਿਸੇ ਕਾਰਨ ਨਿਤਨੇਮ ਵਿਚ ਆ ਕੇ ਸ਼ਾਮਲ ਨਾ ਹੋ ਸਕੇ। ਇਕ ਪਾਸੇ ਸਿਮਰਨ ਦੀਆਂ ਘੜੀਆਂ, ਦੂਜੇ ਪਾਸੇ ਦਰਸ਼ਨ ਦੀ ਲਾਲਸਾ, ਤੀਜੇ ਪਾਸੇ ਅਸਲੀ ਸਿਮਰਨ ਹੋ ਰਿਹਾ ਸੀ...ਕਦੋਂ ਔਣ ਦਰਸ਼ਨ ਦੇ ਕੇ ਤ੍ਰਿਪਤ ਕਰਨ ਵਾਲੇ, ਕਦੋਂ ਅੱਖਾਂ ਵੇਖਣ ਉਸ ਕਮਲ ਮੁਖ ਨੂੰ ਜਿਸ ਨੂੰ ਤਕਿਆਂ ਹਿਰਦੇ ਨੂੰ ਸ਼ਾਂਤੀ ਆਵੇ।

ਸੰਤ ਬਲਵੰਤ ਸਿੰਘ ਜੀ ਦੀ ਕਥਾ ਸ਼ੁਰੂ ਹੋਈ ਤੇ ਬੀਤ ਗਈ...ਪਰ ਸਤਿਗੁਰੂ ਨਾ ਆਏ।

ਪਲ ਪਲ ਉਡੀਕਦਿਆਂ ਪੰਡਿਤ ਗੋਪਾਲ ਸਿੰਘ ਜੀ ਨੂੰ ਵੀ ਆਪਣਾ ਦੀਵਾਨ ਅਰੰਭ ਕਰਨਾ ਤੇ ਸਮਾਪਤੀ ਕਰਨੀ ਪਈ। ਪਰ ਮਨਮੋਹਕ ਦਰਸ਼ਨ ਨਾ ਹੀ ਹੋਏ। ਹਰ ਕਿਸੇ ਨੂੰ ਚਿੰਤਾ ਸੀ, ਕੀ ਹੋ ਗਿਆ ਹੋਵੇ, ਕਿਉਂ ਨਹੀਂ ਆ ਸਕੇ ਸਤਿਗੁਰੂ ਜੀ ! ਪਰ ਜਿਉਂ ਹੀ ਰਾਤੀਂ ਪੌਣੇ ਦਸ ਵਜੇ ਪੰਡਿਤ ਜੀ ਨੇ ਦੀਵਾਨ ਸਮਾਪਤੀ ਦੀ ਅਰਦਾਸ ਕੀਤੀ ਮਿਹਰਬਾਨ ਸਤਿਗੁਰੂ ਜੀ ਨੇ ਆ ਦਰਸ਼ਨ ਦਿਤੇ। ਪੰਡਿਤ ਜੀ ਨੇ ਬਿਨੈ ਕੀਤੀ : ਆਪ ਸਾਡਾ ਅੰਤ ਹੀ ਲੈਣ ਲੱਗੇ ਸਾਓ। ਸਤਿਗੁਰੂ ਜੀ ਨੇ ਮੋਟਰ ਦੀ ਖਰਾਬੀ ਨੂੰ ਦੇਰ ਦਾ ਕਾਰਨ ਦੱਸਿਆ। ਅੱਧਾ ਘੰਟਾ ਸਤਿਗੁਰੂ ਜੀ ਦੀਵਾਨ ਵਿਚ ਬੈਠੇ ਤੇ ਦਰਸ਼ਨ ਪਿਆਸੀਆਂ ਸੰਗਤਾਂ ਨਤ-ਮਸ-ਤਕ ਹੋ ਹੋ ਖੁਸ਼ੀਆਂ ਪ੍ਰਾਪਤ ਕਰ ਰਹੀਆਂ ਸਨ। ਉਪਰੰਤ ਰੀਹਲ ਜੀ ਦੇ ਘਰ ਹੀ ਤਿਆਰ ਹੋਏ ਲੰਗਰ ਨੂੰ ਸਾਧ ਸੰਗਤ ਨੇ ਜੀ ਭਰ-ਭਰ ਛਕਿਆ ਤੇ ਆਰਾਮ ਲਈ ਮੁਕੱਰਰ ਥਾਵਾਂ ਤੇ ਪਹੁੰਚੇ।

## 25. 7. 1972 :

ਪਲਮ ਸਟੱਡ ਦੇ ਰਾਮਗੜ੍ਹੀਆ ਗੁਰਦੁਆਰਾ ਵਿਖੇ ਆਸਾ ਦੀ ਵਾਰ ਦੇ ਕੀਰਤਨ ਤੋਂ ਪਿਛੋਂ ਸਤਿਗੁਰੂ ਜੀ ਨੇ ਮਨੋਹਰ ਬਚਨਾਂ ਦੀ ਕ੍ਰਿਪਾ ਕੀਤੀ ਤੇ ਵਿਰ ਕੁਛ ਸਰੀਰਾਂ ਘਰੀਂ ਚਰਨ ਪਾਏ। ਸ: ਸਵਰਨ ਸਿੰਘ, ਅਜੀਤ ਸਿੰਘ ਜੀ ਨੇ ਸ਼ਰਾਬ ਦਾ ਤਿਆਗ ਕਰ ਭਜਨ ਪੁਛਿਆ ਤੇ ਭੈਣੀ ਸਾਹਿਬ ਨਾਲ ਰਿਸ਼ਤੇਦਾਰੀ ਦੀ ਸਾਂਝ ਦੱਸ ਕੇ ਨੇੜਤਾ ਅਨੁਭਵ ਕੀਤੀ। ਰਾਮਗੜ੍ਹੀਆ ਗੁਰਦੁਆਰਾ ਦੇ ਪ੍ਰਬੰਧਕਾਂ ਨੇ ਬੜੀ ਸੇਵਾ ਸਹਾਇਤਾ ਕੀਤੀ।

## ਦੋਬਾਰਾ ਸਾਊਥਹਾਲ

ਸ਼ਾਮ ਦਾ ਦੀਵਾਨ, ਨਿਤਨੇਮ ਆਦਿ ਸਾਊਥਹਾਲ ਸੀ। ਅੱਜ ਪੰਡਿਤ ਜੀ ਦੇ ਦੀਵਾਨ ਤੋਂ ਪ੍ਰਭਾਵਤ ਹੋ 5 ਸਰੀਰਾਂ ਭਜਨ ਪੁਛ ਜਨਮ ਸਫਲ ਕੀਤਾ। ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤ ਬਚਨ ਕਰਦਿਆਂ ਫ਼ਰਮਾਇਆ ਕਿ ਸਿੱਖ ਤੇ ਹਿੰਦੂ ਸ਼ਰਾਬਖਾਨਿਆਂ, ਕਲੱਬਾਂ ਵਿਚ ਤਾਂ ਰਲਕੇ ਬੈਠਦੇ ਹਨ ਪਰ ਜਦੋਂ ਗੁਰਦੁਆਰੇ ਮੰਦਰ ਆਦਿ ਵਿਚ ਜਾਣ ਦਾ ਸਵਾਲ ਆਉਂਦਾ ਹੈ ਤਾਂ ਮੋਟਰਾਂ ਵਿਚ ਹਿੰਦੂ ਤੇ ਗੁਰਦੁਆਰਿਆਂ ਵਿਚ ਸਿੱਖਾਂ ਨੂੰ ਵੇਖਿਆ ਜਾ ਸਕਦਾ ਹੈ ਤੇ ਗੁਰਦੁਆਰਿਆਂ ਵਿਚ ਅਗੋਂ ਹੋਹ ਵੰਡ ਹੁੰਦੀ ਹੈ, ਇਹ ਨਾਮਧਾਰੀ ਹੈ, ਇਹ ਅਕਾਲੀ ਹੈ, ਇਹ ਆਹ ਹੈ ਇਹ ਔਹ ਹੈ। ਸਾਰੀਆਂ ਧਾਰਮਕ ਥਾਵਾਂ ਤਾਂ ਵਿਚਾਰਾਂ ਨੂੰ ਸ਼ੁਧ ਕਰਨ ਵਾਲੀਆਂ ਹੁੰਦੀਆਂ ਹਨ। ਓਥੇ ਤਾਂ ਅਸੀਂ ਸਾਰੇ ਹੀ ਆਪਣੇ ਆਪਣੇ ਇਸ਼ਟ ਨੂੰ ਧਿਆ ਸਕਦੇ ਹਾਂ।

ਸਤਿਗੁਰੂ ਜੀ ਦਾ ਵਿਸ਼ਰਾਮ ਅੱਜ ਸ: ਜੋਗਿੰਦਰ ਸਿੰਘ ਭਮਰਾ ਦੇ ਘਰ ਸੀ।

26. 7. 72. ਨੂੰ ਆਸਾ ਦੀ ਵਾਰ ਦਾ ਦੀਵਾਨ ਰਾਮਗੜ੍ਹੀਆ ਗੁਰਦੁਆਰਾ ਵਿਖੇ ਲੱਗਾ। ਉਪਰੰਤ ਸਤਿਗੁਰੂ ਜੀ ਨੇ ਅਨੇਕਾਂ ਘਰੀਂ ਚਰਨ ਪਾਏ। ਨਾਮ ਸਿਮਰਨ ਸ: ਗੁਰਬਚਨ ਸਿੰਘ ਸਿਆਣ ਦੇ ਘਰ ਸੀ। ਇਹ ਥਾਂ ਸਾਊਥਹਾਲ ਤੋਂ 7 ਮੀਲ ਦੇ ਫਾਸਲੇ ਤੇ ਸੀ। ਸਾਰੇ ਦਰਸ਼ਨ ਪ੍ਰੇਮੀ ਵਕਤ ਸਿਰ ਸਿਆਣ ਜੀ ਦੇ ਘਰ ਪਹੁੰਚੇ। ਉਪਰੰਤ ਘਰ ਵਾਲਿਆਂ ਸੰਗਤ ਦੀ ਛਕਣ ਛਕਾਣ ਵਲੋਂ ਭਰਪੂਰ ਸੇਵਾ ਕੀਤੀ। ਸ਼ਾਮ ਦਾ ਦੀਵਾਨ ਤਾਂ ਸਾਊਥਹਾਲ ਹੀ ਸੀ। ਏਥੇ ਪੰਡਿਤ ਗੋਪਾਲ ਸਿੰਘ ਜੀ ਦੇ ਇਕ ਘੰਟਾ ਨਾਮ ਸਿਮਰਨ ਨੇ ਸੰਗਤ ਤੇ ਜਾਦੂ ਦਾ ਅਸਰ ਕੀਤਾ। ਕੁਝ ਸਰੀਰਾਂ ਨੇ ਭਜਨ ਪੁਛਕੇ ਨਵਾਂ ਜੀਵਨ ਅਖ-ਤਿਆਰ ਕੀਤਾ।

ਗੁਰਦੁਆਰਾ ਦੇ ਪ੍ਰਧਾਨ ਸ: ਪਿਆਰਾ ਸਿੰਘ ਜੀ ਫੁੱਲ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ: ਸਾਡੇ ਧੰਨਭਾਗ ਹਨ ਕਿ ਆਪ ਨੇ ਸਾਨੂੰ ਦਰਸ਼ਨ ਦੇ ਕੇ ਨਿਵਾਜਿਆ। ਇਹ ਥਾਂ ਪਵਿੱਤਰ ਕੀਤਾ। ਜੋ ਇਲਾਹੀ ਬਾਣੀ ਆਪ ਪਾਸੋਂ ਸੁਣੀ ਜਾਂਦੀ ਹੈ ਉਹ ਏਥੇ ਇਸ ਤਰ੍ਹਾਂ ਨਹੀਂ ਸੁਣੀ ਜਾਂਦੀ। ਮੇਰੀ ਬੇਨਤੀ ਹੈ ਕਿ ਆਪ ਜੀ ਸਦਾ ਹੀ ਇੰਗਲੈਂਡ ਨੂੰ ਧਿਆਨ ਵਿਚ ਰੱਖੋ ਤੇ ਸਾਨੂੰ ਦਰਸ਼ਨ ਦਿੰਦੇ ਰਹੋ। ਸਾਡੀ ਪਰਸਪਰ ਸਾਂਝ ਨੂੰ ਤੁਹਾਡੀ ਅਸ਼ੀਰਵਾਦ ਸਦਾ ਹੀ ਮਿਲਦੀ ਰਹੇ। ਕੱਲ ਸਵੇਰੇ ਵਾਰ ਉਪਰੰਤ ਆਪ ਜੀ ਦੀ ਵਿਦਾਇਗੀ ਹੈ। ਤੇ ਅਸੀਂ ਹਾਂ ਜੋ ਕਿ ਵਾਰ ਦੀ ਸਮਾਪਤੀ ਸਾਢੇ ਪੰਜ ਵਜੇ ਤਕ ਨੀਂਦ ਸੁਖ ਹੀ ਮਾਣਦੇ ਹੁੰਦੇ ਹਾਂ। ਇਸ ਲਈ ਆਪ ਹੀ ਹੋ ਜੋ ਨੀਂਦ ਵਿਗੁਤਿਆਂ ਨੂੰ ਅੰਮ੍ਰਿਤਵੇਲੇ ਦਾ ਜਾਗਣਾ, ਇਸ਼ਨਾਨ ਕਰਨਾ ਤੇ ਨਾਮ ਸਿਮਰਨ ਦੱਸਦੇ ਹੋ। ਸਾਂਡੀਆਂ ਉਕਾਈਆਂ ਵੱਲ ਨ ਵੇਖ ਕੇ ਸਾਨੂੰ ਸੁਮਾਰਗ ਪਾਣਾ ਇਹੋ ਸਾਡੀ ਬੇਨਤੀ ਹੈ।

### ਅਭੁੱਲ ਘੜੀਆਂ :

**27. 7. 72** ਵਾਰ ਦੇ ਕੀਰਤਨ ਪਿਛੋਂ ਸੰਗਤਾਂ ਨੇ ਲੰਗਰ ਪਾਣੀ ਛਕਿਆ।

ਅੱਜ ਸਤਿਗੁਰੂ ਜੀ ਨੇ ਲੰਡਨ ਦੀਆਂ ਕੁਝ ਵਿਸ਼ੇਸ਼ ਥਾਵਾਂ ਵੇਖਣ ਜਾਣਾ ਸੀ।

ਪਹਿਲਾਂ ਮੈਡਮ ਟਾਸੂ ਦੇ ਮੋਮ-ਬੁਤਾਂ ਦੇ ਅਜਾਇਬ ਘਰ ਪਧਾਰੇ ਜਿਥੇ ਦੁਨੀਆਂ ਭਰ ਦੀਆਂ ਪ੍ਰਸਿੱਧ ਹਸਤੀਆਂ ਦੇ ਮੋਮ ਦੇ ਬਣੇ ਬੁਤ ਤੁਹਾਨੂੰ ਸਚ ਮੁਚ ਭੁਲਾ ਦੇਣਗੇ ਕਿ ਤੁਸੀਂ ਅਸਲੀ ਵਿਅਕਤੀਆਂ ਕੋਲ ਖੜੇ ਹੋ ਜਾਂ ਕੇਵਲ ਮੋਮ-ਬੁਤਾਂ ਪਾਸ। ਜਿਸ ਜਿਸ ਸਮੇਂ ਦੇ ਇਹ ਬੁਤ ਹਨ, ਓਸੇ ਓਸੇ ਸਮੇਂ ਦੇ ਪਹਿਰਾਵੇ ਨਾਲ ਸੁਸ਼ੋਭਤ ਹਨ ਤੇ ਆਰਟਿਸਟ ਦੀ ਸੂਝ ਸਮਝ ਦਾ ਕਮਾਲ ਦਰਸਾਂਦੇ ਹਨ।

ਇਸ ਦਰਸ਼ਨ-ਯਾਤਰਾ ਸਮੇਂ ਸ੍ਰੀ ਹਜ਼ੂਰ ਨਾਲ 35 ਕੁ ਸਰੀਰ ਸਨ। ਸ੍ਰੀ ਮਾਤਾ ਜੀ ਤੇ ਸੇਠ ਤਿਰਲੋਕ ਸਿੰਘ ਜੀ ਵੀ ਨਾਲ ਨਾਲ ਸਨ। ਜਦੋਂ ਲੰਡਨ ਦੇ ਮਸ਼ਹੂਰ ਬਾਜ਼ਾਰ ਆਕਸਫੋਰਡ ਸਟਰੀਟ (Oxford Street) ਵਿਚ ਗਰੀਬ ਨਿਵਾਜ਼ ਪੈਦਲ ਚਲੇ ਜਾ ਰਹੇ ਸਨ ਤਾਂ ਸਫੈਦ ਕਪੜਿਆਂ ਵਾਲੇ ਇਸ ਅਦਭੁਤ ਦ੍ਰਿਸ਼ ਨੂੰ ਗੋਰੇ ਲੋਕ ਖਲੋ ਖਲੋ ਧਿਆਨ ਪੂਰਵਕ ਤਕਦੇ। 'ਹਰੇ ਰਾਮਾ ਹਰੇ ਕ੍ਰਿਸ਼ਨਾ' ਵਾਲੇ ਗੋਰੇ ਵੀ ਨੰਗੇ ਪਿੰਡਿਆਂ ਨਾਲ ਸੜਕ ਤੇ ਘੁੰਮ ਰਹੇ ਸਨ। ਸਤਿਗੁਰੂ ਜੀ ਨੇ ਨਾਲ ਚਲਦੇ ਸੇਵਕਾਂ ਨੂੰ ਸੰਬੋਧਤ ਕਰਦਿਆਂ ਫਰਮਾਇਆ : "ਦੇਖੋ, ਇਹ ਗੋਰੇ ਕਿਵੇਂ ਨੰਗੇ ਪਿੰਡਿਆਂ ਨਾਲ ਪੰਡਤਾਂ ਵਾਂਗ ਬਣੇ ਬਾਜ਼ਾਰਾਂ ਵਿਚ ਫਿਰਦੇ ਹਨ ਪਰ ਸਾਨੂੰ ਸਫੈਦ ਬਸਤਰ ਪਹਿਨਦਿਆਂ ਵੀ ਸੰਗ ਆਉਂਦੀ ਹੈ।"

ਸਤਿਗੁਰੂ ਜੀ ਨੇ ਏਥੇ, ਹਿੰਦੁਸਤਾਨ ਦਾ ਮਾਣ, ਪੰਜਾਬ ਦੀ ਸ਼ਾਨ, ਮਹਾਰਾਜਾ ਰਣਜੀਤ ਸਿੰਘ ਦੀ ਯਾਦ, ਅੰਗਰੇਜ਼ਾਂ ਵਲੋਂ ਜ਼ਬਰਦਸਤੀ ਲਿਆਂਦਾ ਕੋਹਿ ਨੂਰ ਹੀਰਾ ਵੇਖਿਆ। ਨਵੀਂ ਪੋਸਟ ਆਫਸ ਬਿਲਡਿਗ ਵੀ ਤੱਕੀ ਜਿਸ ਦਾ ਇਕ, ਕਮਰੇਦਾਰ ਮੀਨਾਰ, ਚੋਟੀ ਤੇ ਰੈਸਟੋਰਾਂ ਲਈ, ਸਾਰੇ ਇੰਗਲੈਂਡ ਤੇ ਝਾਤੀ ਪੁਆਂਦਾ ਹੈ। ਦੁਕਾਨਾਂ ਤੇ Shoping ਵੀ ਕੀਤੀ। ਜਦੋਂ ਸ਼ਾਮ ਨੂੰ ਦੁਕਾਨਾਂ ਬੰਦ ਹੋਣ ਲੱਗੀਆਂ ਤਾਂ ਸਤਿਗੁਰੂ ਜੀ ਇਕ ਬਸ ਵਲ ਤਕਾਂਦਿਆਂ ਕਿਹਾ : "ਇਸ ਬਸ ਵਿਚ ਬੈਠ ਕੇ ਚਲਦੇ ਹਾਂ।" ਕੋਈ ਪਿਛੇ ਕੋਈ ਅੱਗੇ ਹੁੰਦਾ ਰਿਹਾ ਪਰ ਰਜ਼ਾ ਦੇ ਮਾਲਕ ਤੇਜ਼ੀ ਨਾਲ ਜਾ ਕੇ ਬਸ ਵਿਚ ਬੈਠ ਗਏ। ਮੁਸ਼ਕਲ ਨਾਲ 12 ਕੁ ਸਰੀਰ ਨਾਲ ਬੈਠ ਸਕੇ।

ਜਦੋਂ ਅੰਡਰ ਗ੍ਰਾਊਂਡ ਸਟੇਸ਼ਨ ਤੇ ਆ ਪਹੁੰਚੇ ਤਾਂ ਪਤਾ ਲੱਗਾ ਕਿ ਅਮਰਜੀਤ (ਸਪੁੱਤਰ ਕੇ. ਐਸ. ਭਮਰਾ) ਪਿੱਛੇ ਰਹਿ ਗਿਆ ਹੈ। ਪਾਤਸ਼ਾਹ ਜੀ ਫ਼ਰਮਾਇਆ : "ਮੈਂ ਤੇ ਭਮਰਾ ਦੋਏ ਪੈਦਲ ਜਾ ਕੇ ਲਿਆਉਂਦੇ ਹਾਂ।" ਬਾਕੀ ਏਥੇ ਰਹੋ। ਇਹ ਵੇਲਾ ਸਾਰੀ ਦੁਨੀਆਂ ਦਾ ਕੰਮਾਂ ਤੋਂ ਘਰਾਂ ਨੂੰ ਜਾਣ ਵਾਲਾ ਹੋਣ ਕਰਕੇ ਬਹੁਤ ਰਸ਼ ਵਾਲਾ ਹੁੰਦਾ ਹੈ। ਇਸ ਸਮੇਂ ਆਮ ਲੋਕ ਖਾਸ ਕਰ ਆਕਸਫੋਰਡ ਸਟਰੀਟ ਵਿਚ ਚਲਦੇ ਫਿਰਦੇ ਹਨ। ਏਨੀ ਸੰਘਣੀ ਭੀੜ ਹੁੰਦੀ ਹੈ ਕਿ ਪੁਛੋ ਨਾ—ਪਰ ਸੱਚੇ ਪਾਤਸ਼ਾਹ ਭੀੜ ਵਿਚੋਂ ਰਾਹ ਬਣਾਂਦੇ ਇੰਝ ਉਡਦੇ ਚਲੇ ਜਾ ਰਹੇ ਸਨ ਕਿ ਪਿੱਛਾ ਨਹੀਂ ਸੀ ਕਰ ਹੁੰਦਾ। ਮੈਨੂੰ ਤਾਂ ਸਾਹ ਚੜ੍ਹ ਚੜ੍ਹ ਜਾਵੇ!

ਕੁਝ ਢੂੰਡ ਭਾਲ ਮਗਰੋਂ ਜਦੋਂ ਅੰਡਰ ਗ੍ਰਾਊਂਡ ਰੇਲਵੇ ਸਟੇਸ਼ਨ ਪਾਸ, ਜਿਥੇ ਕਾਰਾਂ

ਖੜੀਆਂ ਸਨ ਆ ਕੇ ਦੇਖਿਆ ਤਾਂ ਸਾਰੇ ਸਰੀਰ ਏਥੇ ਇਕੱਠੇ ਹੋਏ ਹੋਏ ਸਨ। ਅਮਰਜੀਤ ਵੀ ਏਥੇ ਆ ਪਹੁੰਚਾ ਸੀ, ਸ੍ਰੀ ਮਹਿੰਦਰ ਸਿੰਘ ਸਿਆਣ ਦੀ ਪਤਨੀ ਅਵਤਾਰ ਕੌਰ ਜੋ ਕਿ ਅਮਰਜੀਤ ਵਾਂਗ ਹੀ ਵਿਛੜ ਗਈ ਸੀ, ਏਥੇ ਆ ਮਿਲੀ।

ਸਾਰਾ ਦਿਨ ਸਤਿਗੁਰੂ ਜੀ ਦੀ ਸੰਗਤ ਵਿਚ ਚੁਭੀ ਮਾਰਦਿਆਂ ਲੰਘ ਗਿਆ ਤੇ ਮਸਤਕ ਦੀ ਪੱਟੀ ਤੇ ਸਦੀਵੀ ਯਾਦਾਂ ਅੰਕਿਤ ਕਰ ਗਿਆ।

## ਪ੍ਰੇਮ ਦੇ ਅਗੇ ਨੇਮ :

28. 7. 72 ਸਵੇਰ ਦੇ ਪ੍ਰੋਗਰਾਮ ਉਪਰੰਤ, ਅੱਜ ਸੇਠ ਤ੍ਰਿਲੋਕ ਸਿੰਘ ਜੀ ਨੇ ਬੱਚਿਆਂ ਸਮੇਤ ਵਾਪਸ ਬੈਂਕੋਕ (ਥਾਈਲੈਂਡ) ਜਾਣਾ ਸੀ, ਉਹ ਲੰਡਨ ਏਅਰ ਪੋਰਟ ਨੂੰ ਰਵਾਨਾ ਹੋ ਗਏ। ਸਤਿਗੁਰੂ ਜੀ ਨੇ ਇਕ ਦੋ ਘਰੀਂ ਚਰਨ ਪਾਏ, ਕਾਹਲੀ ਕਾਹਲੀ ਅਗਲੇ ਪ੍ਰੋਗਰਾਮ ਲਈ ਚਲਣਾ ਸੀ ਕਿ ਇਕ ਸਿੱਖ ਦੇ ਘਰ ਜ਼ਰੂਰ ਜਾਣ ਲਈ ਰਿਪੁਦਮਨ ਸਿੰਘ ਜੀ ਨੇ ਵੀ ਬੇਨਤੀ ਕੀਤੀ, ਸਚੇ ਪਾਤਸ਼ਾਹ ਜੀ ਨੇ ਸਿਖ ਦੀ ਅਰਜ਼ ਕਬੂਲ ਕੀਤੀ ਪਰ ਜਿਉਂ ਹੀ ਵਾਪਸੀ ਲਈ ਗੱਡੀ ਨੂੰ ਮੋੜਿਆ, ਇਕ ਹੋਰ ਸੱਜਣ, ਜਿਸ ਦੇ ਨਾ ਕੇਸ ਸਨ ਨਾ ਦਾੜ੍ਹੀ, ਜਿਹਨੂੰ ਸਾਡੇ ਵਿਚੋਂ ਵੀ ਕੋਈ ਜਾਣਦਾ ਨਹੀਂ ਸੀ, ਨੇ ਆ ਅਰਜ਼ ਗੁਜ਼ਾਰੀ, "ਸਾਡੇ ਘਰ ਵੀ ਜ਼ਰੂਰ ਚਰਨ ਪਾਓ।"

ਜਾਪਦਾ ਸੀ ਉਹ ਸਤਿਗੁਰੂ ਜੀ ਦੇ ਦਰਸ਼ਨਾਂ ਤੋਂ ਹੀ ਮੋਹਿਆ ਗਿਆ ਸੀ। ਉਹਨੂੰ ਦਸਿਆ ਗਿਆ ਕਿ ਸਮਾਂ ਨਹੀਂ ਸੀ। ਪਰ ਉਸ ਨੇ ਆਗ੍ਰਹਿ ਨਾਲ ਕਿਹਾ, "ਸਮਾਂ ਮੈਂ ਕੱਢ ਦਿੰਦਾ ਹਾਂ।" ਤੇ ਉਹ ਮੋਟਰ ਦੇ ਅੱਗੇ ਆ ਕੇ ਖਲੋ ਗਿਆ। "ਮੇਰੇ ਉਤੇ ਦੀ ਕਾਰ ਲੰਘਾ ਕੇ ਲੈ ਜਾਓ ਤਾਂ ਹੀ ਜਾ ਸਕੋਗੇ।" ਸਤਿਗੁਰੂ ਜੀ ਨੇ ਸੇਵਕਾਂ ਨੂੰ ਬਚਨ ਕੀਤਾ, "ਹੁਣ ਗੱਲਾਂ ਪ੍ਰੇਮ ਦੀਆਂ ਹਨ। ਸਾਰੀਆਂ ਕਾਹਲੀਆਂ ਛੱਡ ਦਿਓ। ਨਿੰਸਲ ਮਨ ਨਾਲ ਸਿਖ ਦੇ ਘਰ ਚਲੋ।"

ਕੋਲ ਹੀ ਘਰ ਸੀ। ਸਿੱਖ ਨੇ ਬਾਹਰ ਲੱਗਾ ਤਾਲਾ ਖੋਲ੍ਹਿਆ। ਘਰ ਵਿਚ ਸਭ ਸਾਮਾਨ ਖਿਲਰਿਆ-ਪੁਲਰਿਆ ਪਿਆ ਸੀ। ਬੁਹਾਰੀ ਫਿਰੀ ਨੂੰ ਕਈ ਦਿਨ ਹੋ ਗਏ ਲਗਦੇ ਸਨ। ਜੂਠੇ ਭਾਂਡੇ ਥਾਂ ਪੁਰ ਥਾਂ ਪਏ ਸਨ। ਉਸ ਦੀ ਘਰ ਵਾਲੀ ਮੰਜੇ ਤੇ ਬੀਮਾਰ ਪਈ ਕਰਾਹ ਰਹੀ ਸੀ। ਉਹਦੀ ਮਾਂਦਾ ਸਰੀਰ ਤਕ ਕੇ ਹਰੇਕ ਦਾ ਦਿਲ ਦਇਆ ਨਾਲ ਪਿਘਲ ਪਿਆ।

ਸਿਖ ਨੇ ਪਤਨੀ ਨੂੰ ਕਿਹਾ, "ਉੱਠ ਤਕੜੀ ਹੋ, ਮਹਾਂ ਪੁਰਸ਼ਾਂ ਦੇ ਪੈਰੀਂ ਹੱਥ ਲਾ। ਤੈਨੂੰ ਆਰਾਮ ਆ ਜਾਣਾ ਹੈ। ਇਹ ਆਪਣੇ ਘਰ ਰੱਬ ਨੇ ਤੈਨੂੰ ਰਾਜ਼ੀ ਕਰਨ ਲਈ ਭੇਜੇ ਹਨ।" ਤੇ ਨਿਆਣੀਆਂ ਬੱਚੀਆਂ ਨੂੰ ਪੌਂਡ ਪੌਂਡ ਦੇ ਕੇ ਮੱਥਾ ਟੇਕਣ ਲਈ ਕਿਹਾ।

ਸਤਿਗੁਰੂ ਜੀ ਆਪਣੀ ਚੱਦਰ ਵਿਛਾ ਕੇ ਇਕ ਮੰਜੇ ਤੇ ਬੈਠੇ ਹੋਏ ਸਨ। ਸਿੱਖ ਨੇ ਅਰਜ਼ ਕੀਤੀ, "ਹੁਣ ਤਾਂ ਸਾਰਿਆਂ ਨੂੰ ਚਾਹ ਪਿਆ ਕੇ ਹੀ ਤੋਰਾਂਗਾਂ।" ਸੱਜਣ ਇਹ ਹਠੀ ਸੀ। ਉਸਨੂੰ ਅਰਜ਼ ਕੀਤੀ ਗਈ ਕਿ ਇਹ ਚਾਹ ਨਹੀਂ ਪੀਂਦੇ, ਤੇ ਕਿਸੇ ਹਾਲਤ

ਵਿਚ ਵੀ ਨਹੀਂ ਪੀਂਦੇ। ਉਹਦੀ ਤਸੱਲੀ ਹੋਈ ਤਾਂ ਭਜਨ ਦੱਸਕੇ ਸਿਖ ਸਜਾ ਕੇ ਉਸ ਤੋਂ ਵਿਦਾ ਲਈ। ਇਹ ਸਾਊਥਹਾਲ ਦਾ ਅੰਤਮ ਪ੍ਰੋਗਰਾਮ ਸੀ।

## ਸਲੋਅ ਵਿਚ ਦੀਵਾਨ :

ਸ਼ਾਮ ਦਾ ਦੀਵਾਨ ਸਲੋਅ (Slough) ਸੀ। ਸੰਗਤ ਸਮੇਂ ਸਿਰ ਪੁਜ ਗਈ। ਨਾਮ ਸਿਮਰਨ, ਸੰਤ ਬਲਵੰਤ ਸਿੰਘ ਜੀ ਦੀ ਕਥਾ ਤੇ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਸਜਿਆ। ਮੈਡਨਹੈੱਡ ਤੋਂ 4 ਮੀਲ ਦੇ ਫ਼ਾਸਲੇ ਤੇ ਵਸਦੇ ਇਸ ਸ਼ਹਿਰ ਦੀਆਂ ਸੰਗਤਾਂ ਨੇ ਦੀਵਾਨ ਵਿਚ ਸਸ਼ੋਭਤ ਸਤਿਗੁਰੂ ਜੀ ਦੇ ਰਜ ਰਜ ਦਰਸ਼ਨ ਕੀਤੇ।

ਮੇਡਨਹੈੱਡ ਵਿਚ ਦਾਸ (ਕੇ. ਐਸ. ਭਮਰਾ) ਅਤੇ ਦਾਸ ਦੇ ਛੋਟੇ ਭਾਈ ਵੀਰ ਸਿੰਘ ਭਮਰਾ ਤੇ ਸਵਰਨ ਸਿੰਘ ਸਿਆਣ ਦਾ ਘਰ ਹੈ। ਪਰ ਸੰਗਤ ਸਲੋਅ ਵਿਖੇ ਕਾਫ਼ੀ ਹੈ। ਦੀਵਾਨ ਵੀ ਸਦਾ ਸਲੋਅ ਹੀ ਹੋਇਆ ਕਰਦਾ ਹੈ। ਸੋ ਸਤਿਗੁਰੂ ਜੀ ਦਾ ਨਿਵਾਸ ਤਾਂ ਮੈਨੂੰ ਮਾਣ ਬਖਸ਼ਣ ਲਈ ਮੇਰੇ ਘਰ ਰਿਹਾ, ਪਰ ਸਾਧ ਸੰਗਤ ਦੀ ਸੇਵਾ ਸ: ਗੁਰਬਖਸ਼ ਸਿੰਘ ਸ਼ੌਕ ਦੇ ਸਪੁਤਰ ਸ: ਜਗਦੀਸ਼ ਸਿੰਘ ਮਾਨ ਨੇ ਭਰਪੂਰ ਕੀਤੀ। ਮੱਕੀ ਦੇ ਪਰਸਾਦੇ, ਦਹੀਂ ਤੇ ਸਾਗ ਨਾਲ ਪ੍ਰੇਮ ਭਰਪੂਰ ਲੰਗਰ ਨੇ ਪੰਜਾਬ ਦੀ ਧਰਤੀ ਯਾਦ ਕਰਵਾ ਦਿਤੀ।

ਦੀਵਾਨ ਤੇ ਲੰਗਰ ਉਪਰੰਤ ਕਾਫ਼ੀ ਸੰਗਤ ਮੇਡਨਹੈੱਡ ਆ ਪਹੁੰਚੀ, ਜਿਥੇ ਮਿੱਤਰਾਂ ਦੇ ਘਰੀਂ ਬਿਰਾਜਣ ਦਾ ਇੰਤਜ਼ਾਮ ਸੀ।

## ਵਿੰਡਸਰ ਵਿਚ :

29 ਜੁਲਾਈ ਨੂੰ ਵਾਰ ਦਾ ਕੀਰਤਨ ਤਾਂ ਦਾਸ਼ ਦੇ ਘਰ ਹੀ ਹੋਇਆ। ਅੱਜ ਦਾ ਸਾਰਾ ਦਿਨ ਸਤਿਗੁਰੂ ਜੀ ਦਾ ਰਾਖਵਾਂ ਸੀ। ਮੇਡਨਹੈੱਡ ਤੋਂ 5 ਮੀਲ ਦੇ ਫ਼ਾਸਲੇ ਤੇ ਵਿੰਡਸਰ ਸ਼ਹਿਰ ਨੂੰ ਤੱਕਣ ਦਾ ਸਤਿਗੁਰੂ ਜੀ ਦਾ ਮਨ ਸੀ। ਜਿਹੜੀ ਡਾਲਫਿਨ (Dalphin) ਮੱਛੀ ਬਰਮਿੰਘਮ ਵੇਖੀ ਸੀ, ਓਸੇ ਕਿਸਮ ਦੀ ਕਰਤਬਾਂ ਭਰੀ ਮੱਛੀ ਇਥੇ ਵੀ ਸੀ। ਇਥੇ ਕਈ ਕਿਸਮ ਦੇ ਸੱਪ-ਸਲੂੰਗੇ ਵੀ ਪਾਲੇ ਗਏ ਹੋਏ ਹਨ। ਸਤਿਗੁਰੂ ਜੀ ਨੇ ਆਪਣੇ 40 ਸਿਖਾਂ-ਸੇਵਕਾਂ ਨਾਲ ਅੱਜ ਦਾ ਅੱਧਾ ਦਿਨ ਸ਼ਹਿਰ ਵਿਚ ਘੁੰਮਿਆ ਫਿਰਿਆ ਤੇ ਤੱਕਣ ਯੋਗ ਥਾਵਾਂ ਵੇਖੀਆਂ। ਇਕ ਵਜੇ ਤੋਂ ਬਾਦ ਸ੍ਰੀ ਸਤਿਗੁਰੂ ਜੀ ਤੇ ਸ੍ਰੀ ਮਾਤਾ ਜੀ ਲੰਡਨ ਨੂੰ ਚਲੇ ਗਏ। ਬਹੁਤ ਸਾਰੇ ਸੱਜਣ ਵਾਪਸ ਮੇਡਨਹੈੱਡ ਆ ਗਏ।

ਮੈਂ ਵੀ ਵਾਪਸ ਆ ਗਿਆ। ਮੈਨੂੰ ਹੁਕਮ ਹੋਇਆ ਕਿ ਇਕ ਅਨੰਦ ਕਾਰਜ ਹੋਰ ਕਰਨਾ ਹੈ, ਉਸਦਾ ਪ੍ਰਬੰਧ ਕਰੋ। ਸ੍ਰੀ ਸਤਿਗੁਰੂ ਜੀ ਦੀ ਇੱਛਾ ਸੀ ਕਿ ਮੇਡਨਹੈੱਡ ਦੇ ਗਿਰਦ ਦੇ ਸ਼ਹਿਰੀਆਂ ਨੂੰ ਨਾਮਧਾਰੀ ਅਨੰਦ ਕਾਰਜ ਦੀ ਸਾਦਗੀ ਅਤੇ ਮਰਿਆਦਾ ਦਿਖਾਈ ਜਾਏ।

ਫੋਰੈਸਟਗੇਟ ਤੇ ਸਾਊਥਹਾਲ ਦੀਆਂ ਸੰਗਤਾਂ ਝਿਝਕ ਦਿਖਾ ਰਹੀਆਂ ਸਨ। ਦਾਸ ਨੂੰ ਹੁਕਮ ਹੋਇਆ, "ਕਿਥੇ ਪ੍ਰਬੰਧ ਕਰੋਗੇ ?"

"ਘਰ ਹੀ ਕਰਾਂਗਾ ਤੇ ਤੰਬੂ ਲੁਆ ਦਿਆਂਗਾ।"

ਸਤਿਗੁਰੂ ਜੀ ਨੇ U. K. ਦੇ ਕਾਨੂੰਨਾਂ ਬਾਰੇ ਜਾਣਕਾਰੀ ਚਾਹੀ, ਮੇਰੀ ਅਰਜ਼ ਸੀ ਤੁਹਾਡੀ ਹਾਜ਼ਰੀ ਵਿਚ ਸਾਰੇ ਕਾਰਜ ਨਿਰਵਿਘਨ ਸਮਾਪਤ ਹੋਣਗੇ। ਆਪਣੇ ਮਕਾਨ ਦੇ ਪਿਛਵਾੜੇ ਬਗੀਚੇ ਵਿਚ ਤੰਬੂ ਲੁਆ ਦਿਤਾ। ਤੰਬੂ ਦਾ ਦੋ ਦਿਨ ਦਾ ਕਰਾਇਆ ਹੀ 600 ਸ਼ਲਿੰਗ ਸੀ।

ਸਤਿਗੁਰੂ ਜੀ ਨੇ ਲੰਡਨ ਤੋਂ ਵਾਪਸੀ ਤੇ ਘਰ ਵਿਚ ਤੰਬੂ ਲੱਗਾ ਵੇਖਿਆ, ਬਹੁਤ ਪ੍ਰਸੰਨ ਹੋਏ। ਸੰਗਤਾਂ ਲੰਡਨ ਤੋਂ ਸਾਊਥਹਾਲ ਅਤੇ ਲੀਡਜ਼ ਤੋਂ ਆ ਗਈਆਂ। ਕੁਝ ਹੀ ਘੰਟਿਆਂ ਵਿਚ ਚਰਚਾ ਹੋ ਗਈ ਕਿ ਭਮਰੇ ਘਰ ਤਿੰਨ ਅਨੰਦ ਕਾਰਜ ਹੋਣੇ ਹਨ।

ਸ਼ਾਮ ਦਾ ਦੀਵਾਨ ਫੌਰੈਸਟਗੇਟ ਵਾਲਿਆਂ ਦੇ ਸੀ। ਉਪਰੰਤ 50 ਮੀਲ ਸਫਰ ਕਰਕੇ 11 ਵਜੇ ਰਾਤੀਂ ਡੇਰੇ ਦਰਸ਼ਨ ਦਿਤੇ। ਸਤਿਗੁਰੂ ਜੀ ਨੇ ਦਸਿਆ ਕਿ ਸਵੇਰੇ ਅਨੰਦ ਕਾਰਜ ਭਾਰਤ ਤੋਂ ਸੈਰ-ਮੇਲੇ ਲਈ ਆਏ ਇਕ ਪਰਵਾਰ ਦੀ ਪੁੱਤਰੀ ਦਾ ਕਰਨਾ ਹੈ। (ਖਾਲਸਾ ਟੈੱਟ ਹਾਊਸ ਦਿੱਲੀ ਵਾਲਿਆਂ ਦਾ ਪਰਵਾਰ ਸ਼ਤਾਬਦੀ ਸਮਾਰੋਹ ਵੇਖਣ ਵਾਸਤੇ ਆਇਆ ਹੋਇਆ ਸੀ।) ਅਤੇ ਦੋ ਅਨੰਦ ਕਾਰਜ ਹੋਰ ਕਰਨੇ ਹਨ।

## ਅਦੁਤੀ ਅਨੰਦ ਕਾਰਜ :

30. 7. 72 ਨੂੰ ਆਸਾ ਦੀ ਵਾਰ ਦਾ ਕੀਰਤਨ ਬਾਹਰ ਗਾਰਡਨ ਵਿਚ ਲਗੇ ਤੰਬੂ ਨੁਮਾ ਸ਼ਾਮਿਆਨੇ ਹੇਠ ਹੋਇਆ। ਸੰਗਤ ਦਾ ਇਕੱਠ ਬਹੁਤ ਸੀ। ਹਵਨ ਕਰ ਰਹੇ ਸਨ : ਪੰਡਿਤ ਗੋਪਾਲ ਸਿੰਘ, ਬਲਵੰਤ ਸਿੰਘ ਜੀ ਰਾਗੀ, ਬਲਵੰਤ ਸਿੰਘ ਜੀ ਲੀਡਜ਼ ਅਤੇ ਗੁਰਬਚਨ ਸਿੰਘ ਬਰਮਿੰਘਮ। ਵਿਧੀ ਪੂਰਵਕ ਅੰਮ੍ਰਿਤ ਛਕਾ ਕੇ ਹੇਠ ਲਿਖੇ ਜੋੜਿਆਂ ਦਾ, ਸੰਤ ਬਲਕਾਰ ਸਿੰਘ ਜੀ ਹਜ਼ੂਰੀ ਸੇਵਕ ਦੁਆਰਾ ਸ੍ਰੀ ਗ੍ਰੰਥ ਸਾਹਿਬ ਜੀ ਤੋਂ ਲਾਵਾਂ ਪੜ੍ਹੀਆਂ ਜਾ ਕੇ, ਅਨੰਦ ਕਾਰਜ ਹੋਇਆ :

(1) ਸ੍ਰੀ ਅਵਤਾਰ ਸਿੰਘ ਜੀ ਸਪੁੱਤਰ ਸ: ਗੁਰਬਚਨ ਸਿੰਘ ਜੀ ਸਿਆਣ ਲੰਡਨ,
ਬੀਬੀ ਬਲਜੀਤ ਕੌਰ ਸਪੁੱਤਰੀ ਸ: ਰਾਜਾ ਸਿੰਘ ਜੀ ਟੈਂਟ ਹਾਊਸ ਦਿੱਲੀ।

(2) ਸ੍ਰੀ ਬਲਵੰਤ ਸਿੰਘ ਜੀ ਸਪੁਤਰ ਸ: ਸਰਵਨ ਸਿੰਘ ਜੀ ਲੀਡਜ਼,
ਬੀਬੀ ਨਿਰਮਲ ਕੌਰ ਸਪੁਤਰੀ ਸੰਤ ਗੁਰਚਰਨ ਸਿੰਘ ਜੀ ਸਿਆਣ ਲੀਡਜ਼।

(3) ਸ੍ਰੀ...ਸਪੁਤਰ ਸ: ਮਨਸ਼ਾ ਸਿੰਘ ਜੀ ਰੀਹਲ,
ਬੀਬੀ ਸੁਰਿੰਦਰ ਕੌਰ ਸਪੁਤਰੀ ਸ: ਸੋਹਣ ਸਿੰਘ ਜੀ।

ਭਮਰੇ ਦੇ ਘਰ ਦੇ ਗੁਆਂਢੀ ਗੋਰੇ ਜਦੋਂ ਸਵੇਰੇ ਉਠੇ ਤਾਂ ਸਵੇਰੇ ਦੁਨੀਆਂ ਬਦਲੀ ਹੋਈ ਵੇਖੀ। ਸਫ਼ੈਦ ਸਾਫ਼ ਬਸਤਰਾਂ ਵਾਲੇ ਅਨੇਕਾਂ ਨਰ-ਨਾਰਾਂ ਰਾਤੋ ਰਾਤ ਲਗੇ ਸ਼ਾਮਿਆਨੇ ਦੇ ਇਰਦ ਗਿਰਦ ਆ ਜਾ ਰਹੇ ਸਨ। ਸਾਰੀ ਰਾਤ ਹੀ ਆਵਾਜਾਈ ਰਹੀ. ਤੇ ਨਿਮਾਣੇ ਭਮਰੇ ਦਾ ਘਰ ਰੌਣਕਾਂ ਦੀ ਸਿਖਰ ਉੱਤੇ ਸੀ।

ਅਨੰਦ ਕਾਰਜਾਂ ਉਪਰੰਤ ਸਾਧ ਸੰਗਤ ਤੇ ਸੰਬੰਧਤ ਧਿਰਾਂ ਦੇ ਰਿਸ਼ਤੇਦਾਰ ਆਦਿ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ, ਲੰਗਰ ਪਾਣੀ ਛਕ, ਵਿਦਾ ਹੋਣ ਲਗੇ। ਸਾਰੀ ਰਾਤ ਗਿਆਨ ਕੌਰ ਸੁਪਤਨੀ ਕੇ. ਐਸ. ਭਮਰਾ, ਬਲਰਾਜ ਸੁਪਤਨੀ ਸਵੱਰਨ ਸਿੰਘ ਸਿਆਣ ਅਤੇ ਸਿਮਰਨ ਕੌਰ ਨੇ ਸਾਰੀ ਰਾਤ ਲੰਗਰ ਤਿਆਰ ਕਰਨ ਵਿਚ ਗੁਜ਼ਾਰੀ ਕਿਉਂਕਿ ਸਵੇਰੇ ਏਸੇ ਰਸੋਈ ਵਿਚ ਸੰਧ ਦਾ ਲੰਗਰ ਤਿਆਰ ਹੋਣਾ ਸੀ। ਸਿਮਰਤ ਕੌਰ ਜੋ ਮਿਠਾਈ ਸਾਧ ਸੰਗਤ ਲਈ ਲਿਆਂਦੀ ਹੋਈ ਸੀ, ਉਹ ਵੀ ਸੰਗਤ ਵਿਚ ਵੰਡੀ ਗਈ।

ਸਾਧ ਸੰਗਤ ਵਿਚੋਂ ਬਹੁਤ ਸਾਰੇ ਸਰੀਰ ਆਪਣੇ ਘਰੋ-ਘਰੀ ਗਏ। ਉਪ੍ਰੰਤ ਦੀਨ ਦਿਆਲ ਜੀ ਨੇ, ਜਿਨ੍ਹਾਂ ਦੀਆਂ ਅਰਜ਼ਾਂ ਘਰ ਚਰਨ ਪਾਉਣ ਲਈ ਸਨ, ਉਨ੍ਹਾਂ ਨੂੰ ਨਿਵਾ-ਜਿਆ। ਦਾਸ ਦੀ ਕਾਰ ਨੂੰ ਚਰਨ ਪਾ ਕੇ ਪਵਿਤਰ ਕੀਤਾ ਅਤੇ ਇਸ ਤੇ ਸਵਾਰ ਹੋ ਸ: ਉਜਾਗਰ ਸਿੰਘ ਭੱਚੂ ਅਤੇ ਸ: ਬੀਰ ਸਿੰਘ ਭਮਰਾ (ਲੇਖਕ ਦਾ ਛੋਟਾ ਭਾਈ) ਦੇ ਗ੍ਰਿਹਿਆਂ ਨੂੰ ਭਾਗ ਲਾਏ।

ਕਿਉਂਕਿ ਅਗਲੀ ਸਵੇਰ ਸ੍ਰੀ ਸਤਿਗੁਰੂ ਜੀ ਨੇ ਨੈਰੋਬੀ ਲਈ ਚੱਲਣਾ ਸੀ, ਇਸ ਲਈ ਅੱਜ ਉਨ੍ਹਾਂ ਸਰੀਰਾਂ ਨੇ ਖਾਸ ਕਰ ਸਤਿਗੁਰੂ ਜੀ ਦੀ ਨੇੜਤਾ ਚਾਹੀ ਜਿਨ੍ਹਾਂ ਨੇ ਕੁਛ ਘਰੋਗੀ, ਵਿਹਾਰਕ ਜਾਂ ਰੋਗ-ਸੋਗ ਦੀ ਨਵਿਰਤੀ ਬਾਬਤ ਅਰਜ਼ਾਂ ਕਰਨੀਆਂ ਸਨ।

ਦੂਜੇ ਪਾਸੇ ਸੇਵਾਦਾਰ ਜਾਣ ਦੀ ਤਿਆਰੀ ਵਿਚ ਰੁਝੇ ਹੋਏ ਸਨ ਕਿਉਂਕਿ ਸਵੇਰੇ 9 ਵਜੇ ਨੈਰੋਬੀ ਲਈ ਜਹਾਜ਼ ਪਕੜਨਾ ਸੀ।

ਸ਼ਾਮ ਨੂੰ ਪੰਡਤ ਜੀ ਤੇ ਸੰਤ ਬਲਵੰਤ ਸਿੰਘ ਜੀ ਨੇ ਤੰਬੂ ਵਿਚ ਹੀ ਦੀਵਾਨ ਦੀ ਕ੍ਰਿਪਾ ਕੀਤੀ। ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤ ਵਰਖਾ ਉਪਰੰਤ ਸ: ਸਵਰਨ ਸਿੰਘ ਜੀ ਸਿਆਣ ਦੀ ਬੇਨਤੀ ਤੇ ਹਾਲੈਂਡ (Holland) ਵੈਜੀਟੇਰੀਅਨ ਕਾਂਗਰਸ ਤੇ ਪਧਾਰਨ ਸਮੇਂ ਦੇ ਗਿਆਨੀ ਕੇਸਰ ਸਿੰਘ ਜ਼ੀ ਸਾਬਕਾ ਪ੍ਰਧਾਨ ਦੇ ਸਵਰਗਵਾਸ ਵੇਲੇ ਦੇ ਫਿਲਮ-ਚਿੱਤਰ ਵੇਖੇ।

ਪ੍ਰਸ਼ਾਦ ਪਾਣੀ ਛਕਣ ਉਪਰੰਤ ਅੱਜ ਦੀ ਕਾਰਵਾਈ ਸਮਾਪਤ ਹੋਈ।

## ਵਿਛੜਨ ਦਾ ਦਿਨ :

31. 7. 1972 ਆਸਾ ਦੀ ਵਾਰ ਉਪਰੰਤ, ਏਅਰਪੋਰਟ ਤੇ ਪਹੁੰਚਣ ਦੀਆਂ ਤਿਆਰੀਆਂ ਹੋ ਗਈਆਂ। ਤੇਈ ਦਿਨ ਸ੍ਰੀ ਸਤਿਗੁਰੂ ਜੀ ਕਾਰਨ ਯੂ. ਕੇ. ਵਾਸੀ ਨਾਮ-ਧਾਰੀਆਂ ਨੂੰ ਜਹਾਨ ਭੁੱਲਿਆ ਰਿਹਾ, ਖੁਸ਼ੀਆਂ ਦੇ ਸਾਗਰ ਨਾਲ ਵਿਚਰਦਿਆਂ ਤਣਾਉ ਰਹਿਤ ਤੇ ਸੁਖ ਪੂਰਤ ਸਮਾਂ ਬੀਤਿਆ ਤੇ ਸਤਿਗੁਰੂ ਜੀ ਦਾ ਸਾਥੋਂ ਜੁਦਾ ਹੋਣਾ ਹਰੇਕ ਦੇ ਅੰਦਰ ਇਕ ਖੋਹ ਪੈਦਾ ਕਰ ਰਿਹਾ ਸੀ, ਪਰ ਸਤਿਗੁਰੂ ਕਦੋਂ ਇਸ ਮੋਹ ਦੀ ਪਕੜ ਵਿਚ ਆਉਂਦੇ ਹਨ।

ਸੰਗਤਾਂ ਸਮੇਤ ਦੀਨ ਦਿਆਲ 9 ਵਜੇ ਏਅਰ ਪੋਰਟ ਤੇ ਪਧਾਰੇ ਤੇ ਉਥੋਂ ਅਨਾਊਂਸ ਮੈਂਟ ਹੋਣ ਤੇ ਜਦੋਂ ਜਹਾਜ਼ ਤੇ ਸਵਾਰੀ ਲਈ ਦੀਨ ਦਿਆਲ ਚੱਲੇ ਤਾਂ ਮਿਹਰਾਂ ਭਰੀਆਂ

ਮੁਸਕਾਨਾਂ ਦੀ ਉਹ ਵਰਖਾ ਕੀਤੀ ਕਿ ਸੰਗਤ ਗਦ ਗਦ ਪ੍ਰਸੰਨ ਹੋ ਗਈ ! ਤੇ ਹੁਣ ਹਰ ਕੋਈ ਦੀਨ ਦਿਆਲ ਜੀ ਨੂੰ ਜਾਂਦਿਆਂ ਤਕ ਰਿਹਾ ਸੀ, ਆਪਣੇ ਮਨ ਤੇ ਅੱਖੀਆਂ ਨਾਲ ਸ੍ਰੀ ਚਰਨਾਂ ਦਾ ਪਿੱਛਾ ਕਰ ਰਿਹਾ ਸੀ। ਸਤਿਗੁਰੂ ਜੀ ਨੇ ਇਕ ਵਾਰ ਫੇਰ ਪਿਛੇ ਵਲ ਮੁੜਕੇ ਸੰਗਤ ਨੂੰ ਵਿਦਾ-ਮੁਸਕਾਨ ਦਿਤੀ ਤੇ ਹੱਥ ਜੋੜਕੇ ਫਤਹ ਬੁਲਾਈ।

ਸ੍ਰੀ ਸਤਿਗੁਰੂ ਜੀ ਜਹਾਜ ਵਿਚ ਬੈਠ ਗਏ। ਆਪ ਜੀ ਦੇ ਨਾਲ ਦੇ ਸਰੀਰ (ਸ੍ਰੀ ਮਾਤਾ ਜੀ, ਸੰਤ ਗੁਲਜ਼ਾਰ ਸਿੰਘ, ਸੰਤ ਬਲਕਾਰ ਸਿੰਘ, ਸ: ਸਵਰਨ ਸਿੰਘ ਸਨੇਹੀ, ਸੰਤ ਦਰਸ਼ਨ ਸਿੰਘ, ਖਜ਼ਾਨ ਸਿੰਘ, ਸ: ਗਿਆਨ ਸਿੰਘ ਹੰਸਪਾਲ, ਸ੍ਰੀ ਅੰਮ੍ਰਿਤਪਾਲ ਸਿੰਘ —(ਸਪੁਤਰ ਬੀਬੀ ਨਰਿੰਦਰ ਕੌਰ ਅਧਿਆਪਕਾ ਸ੍ਰੀ ਬੀਬਾ ਜੀ), ਸੰਤ ਬਲਵੰਤ ਸਿੰਘ ਵੀ ਅੰਦਰ ਚਲੇ ਗਏ। ਏਧਰ ਜੁੜੀ ਹੋਈ ਸੰਗਤ ਆਪਣੀਆਂ ਕਾਰਾਂ ਬੱਸਾਂ ਲੈ ਕੇ ਵਿਛੜਨ ਲੱਗੀ ਤੇ ਨਾਲ ਹੀ ਹਰ ਕੋਈ ਮਹਿਸੂਸ ਕਰਨ ਲੱਗਾ ਕਿ ਜਿਵੇਂ ਕੋਈ ਬਹੁਤ ਕੀਮਤੀ ਵਸਤੂ ਗੁਆਚ ਗਈ ਹੁੰਦੀ ਹੈ, ਸਰੀਰ ਖਾਲੀ ਖਾਲੀ ਜਾਪਣ ਲੱਗਾ। ਟਿਕਾਣਿਆਂ ਤੇ ਤਾਂ ਪਹੁੰਚ ਗਏ, ਪਰ ਸ੍ਰੀਰਾਂ ਵਿਚ ਜਿਵੇਂ ਸੱਤਿਆ ਨਹੀਂ ਸੀ। ਜਿਸ ਪ੍ਰੀਤਮ ਦੇ ਕਾਰਨ ਮਹੀਨਾ ਭਰ ਉਡਦੇ-ਫਿਰਦੇ ਰਹੀਦਾ ਸੀ ਉਸ ਦੇ ਤੁਰ ਜਾਣ ਉਪਰੰਤ ਇਕੋ ਵਾਰ ਜਿਵੇਂ ਥਕਾਵਟਾਂ ਮੱਲ ਲਿਆ।

ਤੇ ਹਰ ਕੋਈ ਸੋਚ ਰਿਹਾ ਸੀ, ਜ਼ਿੰਦਗੀ ਬਖਸ਼ ਦਰਸ਼ਨ ਮੁੜ ਕੇ ਕਦੋਂ ਹੋਣਗੇ।



## ਨਮਸਕਾਰ ਹੈ

ਪੂਜਯ ਬਾਬਾ ਰਾਮ ਸਿੰਘ ਜੀ ਮਹਾਰਾਜ ਨੂੰ ਜਿਹਨਾਂ ਗੁਰਸਿਖੀ ਦਾ ਪੂਰਨ ਨਮੂਨਾ ਸਾਡੇ ਸਾਹਮਣੇ ਪੇਸ਼ ਕੀਤਾ। ਪਰਣਾਮ ਹੈ ਉਹਨਾਂ ਦੇ ਅਨਿੰਨ ਸੇਵਕਾਂ ਨੂੰ ਜਿਹਨਾਂ ਆਜ਼ਾਦੀ ਲਈ ਹੱਸ ਹੱਸ ਜਾਨਾਂ ਵਾਰੀਆਂ। "ਪੰਜਾਬ ਟਾਈਮਜ਼" ਉਹਨਾਂ ਮਹਾਨ ਸ਼ਹੀਦਾਂ ਅਤੇ ਸਿੰਘ ਸੂਰਮਿਆਂ ਨੂੰ ਇਸ ਸਪਲੀਮੈਂਟ ਰਾਹੀਂ ਸ਼ਰਧਾਂਜਲੀ ਅਰਪਣ ਕਰਦਾ ਹੈ। —ਐਡੀਟਰ

ਪੰਜਾਬ ਟਾਈਮਜ਼, ਲੰਡਨ
16 ਜੁਲਾਈ 1972—ਪੇਜ 17

ओअम्

श्री हिन्दू मन्दिर, 36 अलेग्ज़ेण्ड्रा रोड, लीड्स 6 (फ़ोन 55851)

की ओर से



## श्रीमान् सदगुरु जगजीत सिंह जी महाराज की सेवा में समर्पित

# अभिनन्दन पत्र

## सदगुरु का शुभागमन दैवी सम्पत्ति की वर्षा

हम सब ने पिछले जन्म में अवश्य ही अनेक पुण्य किये हैं जिनके प्रताप से आप जैसे सदगुरु के शुभ दर्शनों की संपत्ति हमें आज विदेश में घर बैठे प्राप्त हो रही है। इस संपत्ति की तुलना महाकवि भारति ने नीचे लिखे श्लोक में बिना मेघों की दैवी वृष्टि से की है जिसके भूमि पर पड़ते ही सब रजकण या धूल बैठ जाती है और नये फलों के उदगम का बीज पड़ता है। आपके दर्शनों की अमृत वर्षा से भी मन के सब तरह के रजोगुण का लोप हो सात्विक गुणों का उदय और विकास होता है। मनुष्य जीवन की सार्थकता सात्विक गुणों की यह पूंजी बढ़ाने में ही तो है। कवि के विचार हैं :–

अनाप्त पुण्योपचयैर्दुरापा फलस्य निर्धूतरजा सवित्री।
तुल्या गुरोर्दर्शनसंपदेषा वृष्टेर्दिवो वीतबलाहकाया॥

आपके इस स्वागत के बहाने हम प्रभु के उत्कृष्ट सत्व गुण का ही स्वागत कर रहे हैं।

## प्राचीन परम्परा के रक्षक

आपने और आपके पूर्वजों ने भारत की प्राचीन संस्कृति के महत्व को यथार्थ समझा और उसकी प्राणपण से रक्षा की है। गो-ब्राह्मण की रक्षा हमारी संस्कृति का सब से ऊंचा मानबिन्दु है। नवम गुरु तेग बहादुर जी ने कश्मीरी ब्राह्मणों की रक्षा के लिये अपनी बलि दी तिलक जंजू राखा प्रभु ताका (कीनो बड़ो कलू में साका,) और दशमेश गुरु को बालपन से ही अत्याचार के विरुद्ध शस्त्र उठाने पड़े। वेदों में अघ्न्या, अदिति, देवमाता कही गई बंदनीया, रक्षणीया गौमाता का मुसिलम शासन से बढ़कर अंग्रेज़ी शासन में वध होने लगा। हर मन्दिर के द्वारे तक जब गोमाता की पुकार से हिल उठे तब सदगुरु राम सिह जी के शिष्यों ने क्रोधित हो बूचड़ों और बूचड़खानों का रातोंरात सफाया कर दिया और इस कार्य के लिये निर्दोषों को सजा न हो अतः स्वयं दोष स्वीकार कर फांसी पर झूल गये। सन् 1857 के प्रथम स्वतंत्रता युद्ध के विफल होने पर अंग्रेज़ को पता लगा कि भैणी साहब के तीर्थ में यज्ञ की ज़ो अग्नि उच्च आत्माओं की आहुति से धधक रही है वह कभी भी भारतव्यापी हो कर उसे देश से निकल भागने को विवश कर सकती है। तब चतुर अंग्रेज़ ने उस यज्ञ के बराहमा को बर्मा में कैद कर दिया पर यज्ञ की आग तो जलती रही।

# 'सबै भूमि गोपाल की'

गो घातक कुटिल अंग्रेज़ ने गो हत्या का कुत्सित व्यापार और तेज़ किया तथा भारत के विशाल देश में सदियों से प्रेम से बसने वालों में फूट के बीज बोने शुरू किये जिससे DIVIDE & RULE को कुनीति द्वारा वह सदा वहां राज कर सके। कांग्रेस नेताओं में सदगुरु जैसी दूरदृष्टि और तप साधना तो थी नहीं। इसलिए गुरुओं के नामिलर्वतन या असहयोग को अपना कर भी वे गोहत्या के महापाप में अंग्रेज़ के सहयोगी बने जिससे भारत माता के टुकड़े हुए। मातृभाषा संस्कृत में गो का एक मुख्य अर्थ पृथिवी है इस लिये देश का विभाजन एक बड़ी गौहत्या ही थी जिस का फल हिन्दू जाति को अभी सदियों भुगतना पड़ेगा। आज प्रत्येक हिन्दू का धर्म इस पाप को मिटा कर देश को फिर से एकता की संजीवनी पिलाना है। सदगुरु के पुनीत दर्शनों से आज हमें इस मुख्य कर्तव्य को पहचानने की बुद्धि प्राप्त हो, प्रभु से यही विनम्र प्रार्थना है।

कोई अल्प दृष्टि पूछ सकते हैं कि भारत के सवाल को वहीं क्यों नहीं रखते ? गुरु महाराज को विदेशों में भटकने की क्या ज़रूरत है। मेरा नम्र निवेदन है कि सदगुरु भटकते नहीं हैं, भटके हुओं को ठीक रास्ता दिखाते हैं। आज की दुनिया बहुत छोटी है और उस में दो ही वर्ग हैं, गौ की रक्षा करने वाले और गौ को मारने वाले। सदगुरु गौ के पालक हैं और मानते हैं कि "सबै भूमि गोपाल की, या में अटक कहां ?" सारा ससार गोपाल का है, गौ के रक्षक का है, गौ भक्षक का नहीं। पच्शिम के देश भी धीरे धीरे मान रहे हैं कि एटम बम्बों या हिंसा से नहीं, प्रेम और अहिंसा से ही संसार में स्थायी शान्ति सथापित हो सकती है।

## 'धर्म विजय' का उदात्त आदर्श

आप ऐसे 'सन्त सिपाही' या शान्ति के सिपाही तैयार करने में लगे हैं जो भोगवादी सभ्यता के प्रतीक मांस-मदिरा के व्यसनों से दूर रह कर गुरु के अनुशासन में उक्त महान आदर्श के लिये प्राण होम सकें। भारतीय संस्कृति के अनुकूल विश्व को 'धर्म विजय' के इस महत्कार्य में भारत के सभी सपूत प्रेम से अपना अपना उचित भाग देने की शक्ति प्रभु कृपा और आपकी प्रेरना से पाने में सफल हों। इन असंबद्ध, नीरस शब्द-पुष्पों द्वारा लीड्स (इग्लैंड) की समस्त हिन्दू जनता की ओर से आपका अभिनन्दन करता हूँ। आशा है यह तुच्छ भेंट सवीकार होगी।

**श्री हिंदू मन्दिर, लीड्स {इंग्लैण्ड} की ओर से**

विनीत सेवक :

**अमृत वेदालंकार**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਮਾਨ ਪੱਤਰ

ਜੋ ਲੀਡਜ਼ ਦੀਆਂ ਨਾਮਧਾਰੀ ਸੰਗਤਾਂ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਨੂੰ 9-7-72 ਦਿਨ ਐਤਵਾਰ ਨੂੰ ਸਿੱਖ ਟੈਂਪਲ ਲੀਡਜ਼ ਵਿਖੇ ਭੇਂਟ ਕੀਤਾ ਗਿਆ।

**ਬਲਿਹਾਰੀ ਗੁਰੁ ਆਪਣੇ ਦਿਉਹਾੜੀ ਸਦ ਵਾਰ।**
**ਜਿਨ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।**

ਮੇਹਰਾਂ ਦੇ ਦਾਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਤੱਖ ਸਵਰੂਪ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀਓ ! ਸਾਡੇ ਅਤਿ ਉਚੇ ਭਾਗ ਹਨ, ਜੋ ਆਪ ਨੇ ਲੀਡਜ਼ ਦੀਆਂ ਸੰਗਤਾਂ ਉਪਰ ਅਪਾਰ ਕਿਰਪਾ ਕੀਤੀ ਹੈ, ਅਤੇ ਸੰਗਤਾਂ ਨੂੰ ਖੁਲ੍ਹੇ ਦੀਦਾਰੇ ਦੇ ਕੇ ਨਿਹਾਲ ਕੀਤਾ ਹੈ।

1972 ਦਾ ਸਾਲ ਅਤਿ ਮਹੱਤਤਾ ਪੂਰਬਕ ਸਾਲ ਹੈ, ਜਦੋਂ ਕਿ ਦੇਸਾਂ ਅਤੇ ਪ੍ਰਦੇਸਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਜੀ ਦੀ ਜਲਾਵਤਨੀ ਦੀ ਸੋ ਸਾਲਾ ਯਾਦ ਮਨਾਈ ਜਾ ਰਹੀ ਹੈ। ਸਮੁੱਚੀ ਸਿੱਖ ਕੌਮ ਅਤੇ ਭਾਰਤੀ ਕੌਮ ਨੂੰ ਸਤਿਗੁਰੂ ਜੀ ਦੇ ਜੀਵਨ ਅਤੇ ਸੰਦੇਸ਼ਾਂ ਉਤੇ ਅਤਿ ਮਾਣ ਹੈ ਜਿਨ੍ਹਾਂ ਨੇ 19ਵੀਂ ਸਦੀ ਵਿਚ ਦੇਸ਼ ਨੂੰ ਪਈਆਂ ਗੁਲਾਮੀ ਦੀਆਂ ਮੋਟੀਆਂ ਮੋਟੀਆਂ ਜ਼ੰਜੀਰਾਂ ਤੋੜਨ ਅਤੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਭਾਰਤੀ ਕੌਮ ਤੇ ਖਾਲਸਾ ਪੰਥ ਨੂੰ ਨਵਾਂ ਜੀਵਨ ਬਖਸ਼ਿਆ। ਉਹਨਾਂ ਕੁਰਬਾਨੀਆਂ ਦਾ ਸਦਕਾ ਹੀ ਅੱਜ ਸਾਰੇ ਭਾਰਤੀ ਲੋਕ ਗੌਰਵ ਨਾਲ ਸਿਰ ਉੱਚਾ ਕਰਕੇ ਦੁਨੀਆਂ ਦੇ ਕੋਨੇ ਕੋਨੇ ਵਿਚ ਅਣਖੀ ਇਨਸਾਨਾਂ ਵਾਂਗੂ ਜੀਵਨ ਜੀ ਰਹੇ ਹਨ।

ਸਮੁੱਚੀ ਕੌਮੀ ਤਹਿਰੀਕ ਅਤੇ ਉਸ ਦੇ ਮੁਖ ਨੇਤਾ ਪੰਡਤ ਜਵਾਹਰ ਲਾਲ ਨਹਿਰੂ ਜੀ ਭੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਈ ਗਈ ਦੇਸ਼ ਆਜ਼ਾਦੀ ਦੀ ਲਹਿਰ, ਸਵਦੇਸ਼ੀ ਪਹਿਨਣ ਦੀ ਲਹਿਰ ਅਤੇ ਅੰਗਰੇਜ਼ ਨਾਲ ਨਾ ਮਿਲਵਰਤਨ ਦੀ ਲਹਿਰ ਚਲਾਉਣ ਦੇ ਮੋਢੀ ਮੰਨਦੇ ਸਨ। ਇਹੋ ਹੀ ਨਹੀਂ ਬਲਕਿ ਸਤਿਗੁਰੂ ਜੀ ਦੇ ਸਾਜੇ ਸੰਤ ਸਿਪਾਹੀਆਂ ਨੇ ਆਪਣੀਆਂ ਜਾਨਾਂ ਵਾਰ ਕੇ, ਤੋਪਾਂ ਦੇ ਸਾਹਮਣੇ ਸ਼ਹੀਦੀਆਂ ਪਾ ਕੇ ਅੰਗਰੇਜ਼ੀ ਸਾਮਰਾਜ ਦੇ ਸ਼ਕਤੀਸ਼ਾਲੀ ਕਿਲ੍ਹੇ ਦੀਆਂ ਨੀਹਾਂ ਹਿਲਾਈਆਂ ਅਤੇ 26 ਜਨਵਰੀ 1929 ਦੇ ਦਿਹਾੜੇ ਲਾਹੌਰ ਵਿਚ ਆਲ ਇੰਡੀਆ ਕਾਂਗਰਸ ਦੇ ਸਾਲਾਨਾ ਇਜਲਾਸ ਵਿਚ ਸਮੁੱਚੀ ਕੌਮ ਨੇ ਬੜ੍ਹਕ ਮਾਰੀ ਅਤੇ ਆਖਿਆ ਕਿ "ਅੰਗਰੇਜ਼ ! ਦੇਸ਼ ਛੱਡ ਜਾਓ !" ਉਸ ਮਹਾਨ ਸਮਾਗਮ ਦੀ ਇਮਦਾਦ ਅਤੇ ਰਹਿਨੁਮਾਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੀ।

ਲੀਡਜ਼ ਦੀਆਂ ਸੰਗਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੀ ਸੌ ਸਾਲਾ ਜਲਾਵਤਨੀ ਦੇ ਦਿਹਾੜੇ ਉਪਰ ਮਾਣ ਅਤੇ ਸ਼ਰਧਾ ਸਹਿਤ ਸ਼ਰਧਾਂਜਲੀ ਭੇਟ ਕਰਦੀਆਂ ਹਨ। ਅਤੇ ਆਪ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸ ਬੇਨਤੀ ਕਰਦੀਆਂ ਹਨ, ਜੋ ਇਥੋਂ ਦੀਆਂ ਸੰਗਤਾਂ ਦਾ ਆਪਸ ਵਿਚ ਪਿਆਰ ਇਸ ਨਾਲੋਂ ਵੀ ਜ਼ਿਆਦਾ ਬਣਿਆ ਰਹੇ ਤੇ ਆਪ ਮੇਹਰ ਭਰਿਆ ਹੱਥ ਸਦਾ ਸਿਰ ਤੇ ਰੱਖਣ।

ਅੰਤ ਵਿਚ ਆਪ ਦੇ ਮੁੜ ਧੰਨਵਾਦੀ ਹਾਂ ਜਿਹਨਾਂ ਨੇ ਅਤਿ ਰੁਝੇਵਿਆਂ ਭਰੇ ਪ੍ਰੋਗਰਾਮਾਂ ਵਿਚੋਂ ਸਮਾਂ ਕੱਢ ਕੇ ਸਾਡੇ ਤੇ ਕਿਰਪਾ ਕਰਕੇ ਦਰਸ਼ਨ ਦਿੱਤੇ ਹਨ।

ਆਪ ਦੀ ਚਰਨ ਧੂੜ
ਲੀਡਜ਼ ਦੀਆਂ ਸੰਗਤਾਂ

## THE TORCH BEARER OF FREEDOM

Dear readers, 18th January 1871 was the sadest day in the history of India, when our strong minded and great spiritual leader Satguru RAM SINGH ji was deported to Burma Via Allahabed, without assigning him any reason for such a ghastly action by the then rulers i.e. the Britishers. What was the fault of this saint soldier to face such a cruel punishment ? It was only his spiritual power, statemanship and truthful living which would mould a stone into wax, and would create a spirit of patriotism, in every person wh o so ever had come in contact with him.

He was a pious soul, who would remain in Communion with the Almighty God for almost all the day when ever he was otherwise not busy in religious and social activities. His very look at a person used to change the visitors into a true saint of Guru Gobind Singh's concept.

On Basant Panchmi of 1816 A.D. Satguru Ram Singh was born at Bhaini Araian, 15 miles to the East of Ludhiana, in a humble family of workers. His father Sardar Jassa Singh and mother Mata Sadda Kaur were most lucky to be blessed with a child who from his very childhood looked like a saint and a spiritual leader. Even at young age he used to lead his companions in all day to day activities, besides teaching them how to remain in union with the Almighty God. At the young age of 20 years, he joined Maharaj Ranjit Singh's Army as a soldier, and his unit was most famous (due to him) with the name of BABIAN DI PALTAN. As soon as he noticed that the Sikh battle at Mudki is going to be lost due to treason and treachery of some trailors he threw his musket (rifle) into the river and left the army to adopt the mode of life taught by Guru Nanak (Prayer, cultivation and running a free kitchen). At this stage he also started raising an army of puritans by reviving the tradition of PANGAT AND SANGAT, into the souls of the people who happened to visit him. The defeat at the Mudki battle had created such an adverse reflection upon his mind that he had taken a vow to bring back the freedom for his motherland, which was put under foreign yoke by a handful of traitors

like Teja Sinh and Lal Sinh Dogras. They were purchased by the then British Governor of East Punjab through his touts, and cheracterless people.

On Baisakhi of 1857 after administering Amrit (baptism) of Khanda to over a dozen prominent Sikhs of Punjab, hundreds of Sikhs flocked into Bhaini Sahib from all the corners of Punjab to take the Amrit and to adopt the simple life of Namdhari Sikhs as per the teachings of Satguru Ram Singh who had endeared himself to one and all. On this day he had also unfurled a white triangular flag of Independence at Bhaini Sahib to raise the morale his disciples.

While returning along with his disciples from Sialkote side his entourage had camped at Amritsar, and they noted with great frustration that a slaugher house for killing cows had been located near Darbar Sahib Amritsar and the crows and eagles were carrying bones and flesh of dead cows into the sacred premisis of the Holy Sarovar. Without consulting Satguru Ram Singh his disciples secretly decided to demolish the Butcharkhana (slaughter house) and kill all the Butchers before leaving Amritsar for Bhaini Sahib. This act of bravery was committed in no time, without being heard or noticed by any one in the town and the following day the party quietly left for Ludhiana.

The next day the police came to know of this ghastly murder and they started investigation of this heinous crime. They failed to apprehend the real culprits and instead they got the confession of a few innocent people who were mercilessly beaten, and forced to admit the crime. When they were produced before the trying judge they were all sentenced the death by hanging by the neck.

The pious spiritual leader knew what had happend and he advised this disciples, to go and face the realities by making a voluntary confession at the trial Court and accept the punishment by saving the lives of innocent people. It only took a few minutes after the Satguru had issued these instructions that the five sikhs left for Amritsar to offer themselves to the Judge for taking the punishment which was their legal right. On their making the voluntary confession the British Judge and the entire British Government of Punjab were shocked to see as to how brave and straightforward were the disciples of Satguru Ram Singh.

—ਪਰਵਾਰ ਮਿੱਤਰ Lok Jiwan Int. U.K. 9 Chatium St., B'ham 41 England

## GURU AMONGST GURUS

*Major Dr. Kartar Singh AMC (Retd:) Chandigarh.*

A saint amongst saints, a guru amongst gurus, a reformer amongst the reformers a patriot amongst the patriots, he was the greatest of the men born in Punjab in the 19th Century. After Guru Gobind Singh he took upon himself the onus to revitalise the sikhism that was decaying and getting rotton. The practice of shaving, hair cut, smoking and drinking was quite rampant amongst the sikhs, Only a few recited gurbani, and the holy granth sahib was moth eaten lying locked in the almirahs. The spirit of nationalism and patriotism, was fast disappearing Having got rid of the mughal imperialism the sikhs were readily submitting to the British Imperialists. This was the state of affair in this country when great Guru Ram Singhji was born in one of the humble family of workers in a small village Bhainee arayan, in Ludhiana district, which had subsequently become famous as BHAINEE SAHIB. This lucky village became so much famous that it become the seat of pilgrimage for the entire sikh community more specially those who are known as Namdharis or Kukas.

Guru Ram Singh's followers are now numbering in several Lakhs, and are found all over the globe, and they most respectfully believe in Guru Ram Singh as the true image of Guru Gobind Singh the 10th Guru of the Sikhs. It is a great pity that some fanatics amongst the sikhs do not treat Satguru Ram Singh as the incarnation of the 10th Guru and they even avoid to call him Satguru although Satguru Ram Singh created an army of most pious, brave and true sikhs through his teachings. His disciples move in the footsteps of the Dashmesh pita. The Namdharies have unshakeable faith in Guru Ram Singh and his successors, and it is this class of Sikhs who are keeping the sikh traditions alive according to the true teachings of Guru Gobind Singh Ji.

The Ramgarhia community (who are also known Vishvakarmatis) are proud that they have produced so many top most spirtual leaders besides Satguru Ram Singh such as Jesus Christ, Hazrat Mohammed Sahib, Her Hitler, Mussolini of Italy. Miss Gold Mier of Israel Mr. Edward Heath of UK, Maharaja Jessa Singh Ichhogil, Bhai Sukha Singh the great, Sant Baba Nand Singhji BHAI LALLO the contemporary of Satguru Nanak Devji, Jandha Badhi, Sant Nidhan Singh Aalam S. Nand Singh of Babar Akali fame, Doc. Maj. Gen. S. S. Sokhi and many others whose golden deeds are shining like moons and stars Satguru Ram Singh was not only the spiritual leader, but was a great revolutionary and political leader whose words had piercing affect on the the hearts and souls of all human beings. It is he who had given the World a new and most successful weapon "Non-violent passive resistance", and calm non-co-operation to fight oppressors or the imperial forces, and it was this weapon which was responsible for achieving freedom for India. The British Imperial forces could not be won with lethal weapons, but the congress leaders were wise enough to take up this weapon from Satguru Ram Singh ji, and thus achieved their goal. It is he (Guru Ram Singh) who had created friendly relations between Russia, Nepal, and other surrounding countries of India, at a time when there were no travel faclities, and the fire lit by him is today yielding fruits for the entire Indian Nation.

## NAMDHARI CENTENARY

His Holiness Satguru Jagjit Singh ji, under whose patronage the Namdhari Deportation Centenary is being celebrated on 16 July at Ealing Broadway Hall from 2 pm. The Namharis are a Sikh sect founded by Satguru Ram Singh, deported to Burma in 1872 for revolutionary activities.

Strict vegetarians, the Namdhari order now has followers throughout the world, and is affiliated to the IVU. A warm welcome is extended tn all vegetarians to share the Centenary programme—please contact Swaran Singh Sanehi, 24 Park Lane, Romford RMI 11 IBD Hornchurch, Essex.

(*From The Vegetarian July 1972*)

## NAMDHARI DEPORTATION CENTENARY

Commemorating the martyrdom of Satguru Ram Singh and his followers in 1872, a large number of guests attended a centenary celebration at Ealing Town Hall in the presence of His Holiness Satguru Jagjit Singh, speaker paid tribute to the Namdhari order. The ex-President of the IVU, the Marquis de St.Innocent, said that he had learnt much from India. The Mayor of Ealing commented: "A century ago, people wanted freedom from outer pressures—but almost all such pressures have gone Now we need to liberate ourselves from inner pressures." He also praised the Kuka (Namdhari) principles of respecting other creeds.

Speaking of the difficulties facing the sect a hundred years ago the IVU President, Dr Gordon Latto, said that problems always beset ideals, but they would be overcome. S. L. Bakhshi, special representative of the Indian High Commissioner. held that Satguru Ram Singh had taken the fear of death from his followers who sacrificed themselves for their motherland. He made mention too of the social reforms introduced by their great leader.

Other speakers inculded Philip Pick of the Jewish Vegetarian Soeiety, Dr Barbara Latto, Councillor Frank Coffin, ex-Mayor of Romford, Jim Pym, Assistant General Secretary of the Vegetarian Society, and Swaran Singh Sanehi, Secretary to His Holiness Satguru Jagjit Singh.

(*From The Vegetarian September 1972.*)

# ਨਾਮਧਾਰੀ ਗੁਰੂ ਜਗਜੀਤ ਸਿੰਘ ਇੰਗਲੈਂਡ ਯਾਤਰਾ 'ਤੇ



ਮੇਡਨਹੈਡ—ਨਾਮਧਾਰੀ ਮੱਤ ਦੇ ਵਰਤਮਾਨ ਗੁਰੂ ਜਗਜੀਤ ਸਿੰਘ ਜੀ 8 ਜੁਲਾਈ, ਛਨਿਚਰਵਾਰ ਨੂੰ ਲੰਡਨ ਆ ਰਹੇ ਹਨ ਅਤੇ ਆਪ 30 ਜੁਲਾਈ ਤਕ ਇੰਗਲੈਂਡ ਗਮਨ ਕਰਨਗੇ।

ਇਸ ਤੋਂ ਬਾਦ ਆਪ ਨੈਰੋਬੀ ਚਲੇ ਜਾਣਗੇ। ਤਿੰਨ ਹਫਤਿਆਂ ਵਿਚ ਆਪ ਬ੍ਰਤਾਨੀਆਂ ਦੇ ਤਕਰੀਬਨ ਹਰ ਸ਼ਹਿਰ ਵਿਚ ਸਤਸੰਗ ਲਾਉਣਗੇ। ਲੰਡਨ 16 ਜੁਲਾਈ ਨੂੰ ਈਲਿੰਗ ਟਾਊਨ ਹਾਲ ਵਿਖੇ ਨਾਮਧਾਰੀਆਂ ਦੇ ਬਾਨੀ ਸਤਿਗੁਰੂ ਰਾਮ ਸਿੰਘ ਦੀ 100 ਸਾਲਾ ਯਾਦ ਵਿਚ ਵਸੀਹ ਪੈਮਾਨੇ ਉਤੇ ਜੋੜ ਮੇਲਾ ਕੀਤਾ ਜਾ ਰਿਹਾ ਹੈ, ਜਿਥੇ ਆਪ ਹਾਜ਼ਰ ਹੋਣਗੇ।

ਯਾਦ ਰਹੇ ਭਾਰਤ ਦੇ ਸਵਤੰਤਰਤਾ ਸੰਗਰਾਮ ਵਿਚ ਬਾਬਾ ਰਾਮ ਸਿੰਘ ਅਤੇ ਉਨ੍ਹਾਂ ਦੇ ਉਪਾਸ਼ਕਾਂ ਨੇ ਕੁਰਬਾਨੀ ਦੀ ਜੋ ਮਿਸਾਲ ਕਾਇਮ ਕੀਤੀ ਹੈ, ਦੁਨੀਆਂ ਦੀ ਕਿਸੇ ਤਵਾਰੀਖ ਵਿਚ ਨਹੀਂ ਮਿਲਦੀ।

ਬਾਬਾ ਰਾਮ ਸਿੰਘ ਨੂੰ ਅਜ਼ਾਦੀ ਲਹਿਰ ਸਮੇਂ ਅੰਗਰੇਜ਼ੀ ਹਕੂਮਤ ਨੇ ਜਲਾਵਤਨੀ ਦੀ ਸਜ਼ਾ ਦਿੱਤੀ ਸੀ ਅਤੇ ਉਹਨਾਂ ਦੇ 66 ਸਾਥੀਆਂ ਨੂੰ ਬਿਨਾਂ ਮੁਕੱਦਮੇ ਚਲਾਏ ਤੋਪਾਂ ਅੱਗੇ ਉਡਾ ਦਿੱਤਾ ਗਿਆ ਸੀ।

ਦੇਸ ਪ੍ਰਦੇਸ—18 ਜੂਨ 1972

# ਸ੍ਰੀ ਸਤਿਨਾਮ ਸਿੰਘ ਸਵਰਗ ਵਾਸ !

ਸ੍ਰੀਮਾਨ ਸ੍ਰ. ਭਜਨ ਸਿੰਘ ਜੀ ਰੀਹਲ ਨੂੰ ਇਸ ਤੋਂ ਵੱਡੀ ਹੋਰ ਸੱਟ ਕੀ ਵੱਜਣੀ ਹੈ ਕਿ ਉਨ੍ਹਾਂ ਦਾ ਹੋਣਹਾਰ, ਖ਼ੂਬਸੂਰਤ ਤੇ ਕੁਸ਼ਾਗਰ ਬੁੱਧੀ ਸਪੁੱਤਰ ਸ੍ਰੀ ਸਤਿਨਾਮ ਸਿੰਘ 21 ਸਾਲ ਦੀ ਆਯੂ ਵਿਚ ਚਲ ਵੱਸਿਆ ਹੈ।



ਸ੍ਰੀ ਸਤਿਨਾਮ ਸਿੰਘ ਜੀ ਦੇ ਭਰ ਜਵਾਨੀ ਵਿੱਚ ਸਾਰੀਆਂ ਡਾਕਟਰੀ ਸਹੂਲਤਾਂ, ਖ਼ਬਰਦਾਰੀਆਂ ਦੇ ਹੁੰਦਿਆਂ ਸਰੀਰ ਤਿਆਗ ਜਾਣ ਨੇ ਲੀਡਜ਼ ਦੇ ਭਾਰਤੀ ਵੰਸ਼ਜਾਂ ਨੂੰ ਬਹੁਤ ਸਦਮਾ ਪਹੁੰਚਾਇਆ, ਪਰ ਜਿਸ ਮਾਂ-ਬਾਪ ਦਾ ਇਹ ਬੇਟਾ ਸੀ, ਉਸ ਦੇ ਸਿਰ ਤੇ ਕੀ ਬੀਤੀਆਂ ਹੋਣਗੀਆਂ !

ਬੀਤੀ ਰਾਤੀਂ ਸ੍ਰੀ ਸਤਿਗੁਰੂ ਜੀ ਹਸਪਤਾਲ ਵਿਚ ਕਾਕੇ ਨੂੰ ਦਰਸ਼ਨ ਦੇਣ ਗਏ ਸਨ। ਡਾਕਟਰਾਂ ਤੋਂ ਉਸ ਦੀ ਸਿਹਤ ਬਾਰੇ ਜਾਣ ਕੇ, ਆਗਿਆ ਦੇ ਕੇ ਮਸ਼ੀਨਾਂ ਤੇ ਹੋਰ ਨਾਲੀਆਂ ਆਦਿ ਲੁਹਾ ਆਏ ਸਨ।

10-7-72 ਨੂੰ ਸਵੇਰੇ ਜਦੋਂ ਸਤਿਨਾਮ ਸਿੰਘ ਜੀ ਨੇ ਪ੍ਰਾਣ ਤਿਆਗ ਦਿੱਤੇ ਤਾਂ ਸਤਿਗੁਰੂ ਅਤੇ ਸਿੱਖ ਦੇ ਪੁਰਾਤਨ ਰਿਸ਼ਤੇ (ਜਿਸ ਨੂੰ ਇਤਿਹਾਸ ਨੇ ਕਈ ਵਾਰ ਦੁਹਰਾਇਆ ਹੈ) ਦੇ ਸੰਗਤ ਨੇ ਪ੍ਰਤੱਖ ਦਰਸ਼ਨ ਕੀਤੇ। ਜਦੋਂ ਸਤਿਗੁਰੂ ਜੀ ਰੀਹਲ ਜੀ ਦੇ ਘਰ ਪਧਾਰੇ ਤਾਂ ਉਥੇ ਦੇ ਹਾਲਤ ਵੇਖ ਕੇ ਸਤਿਗੁਰੂ ਜੀ ਨੇ ਪਿਆਰ ਭਰੀ ਦ੍ਰਿਸ਼ਟੀ ਨਾਲ ਭਜਨ ਸਿੰਘ ਜੀ ਵੱਲ ਤਕਿਆ ਤੇ ਉਪਦੇਸ਼ ਵਿਚ ਭਾਣਾ ਮੰਨਣ ਦਾ ਬਲ ਦਿੱਤਾ। ਅੱਧਾ ਘੰਟਾ ਹਜ਼ੂਰ ਨੇ ਸ਼ੋਕ ਗ੍ਰਸਤ ਪਰਵਾਰ ਨੂੰ ਧੀਰਜ ਦੇਣ ਦੇ ਬਚਨ ਕੀਤੇ।

ਧੰਨ ਹਨ ਭਜਨ ਸਿੰਘ ਜੀ, ਉਹਨਾਂ ਅੱਖਾਂ ਵਿਚ ਇਕ ਵੀ ਹੰਝੂ ਲਿਆਏ ਬਿਨਾਂ ਬੇਨਤੀ ਕੀਤੀ : 'ਦੀਨਾ ਬੰਧੂ ! ਇਹ ਤੁਹਾਡੀ ਹੀ ਚੀਜ਼ ਸੀ, ਤੁਹਾਡੀ ਹੀ ਅਮਾਨਤ ਸੀ ਜੋ ਆਪ ਹੀ ਦਰਸ਼ਨ ਦੇ ਕੇ ਲੈ ਚੱਲੇ ਹੋ, ਤਾਂ ਮੈਨੂੰ ਕੋਈ ਗਿਲਾ ਨਹੀਂ। ਮੈਨੂੰ ਖੁਸ਼ੀ ਹੈ ਕਿ ਅੰਤਮ ਸਮੇਂ ਉਸ ਤੇ ਕ੍ਰਿਪਾ ਕਰਕੇ ਉਸਨੂੰ ਮੁਕਤ ਕਰ ਦਿੱਤਾ ਜੇ !'

ਇੰਜ ਹੀ ਬੜੇ ਸਿਦਕ ਤੇ ਵਿਸ਼ਵਾਸ ਨਾਲ ਸ੍ਰੀ ਭਜਨ ਸਿੰਘ ਜੀ ਦੀ ਸੁਪਤਨੀ ਸ੍ਰੀ ਸਤਿਗੁਰੂ ਜੀ ਦੇ ਸਾਹਵੇਂ ਖੜੇ, ਭਾਣੇ ਨੂੰ ਮਿੱਠਾ ਕਰਕੇ ਮੰਨਦੇ ਨਜ਼ਰ ਆ ਰਹੇ ਸਨ। ਭਜਨ ਸਿੰਘ ਤੇ ਬੀਬੀ ਜੀ ਦੀ ਇਸ ਸਿਦਕ ਦਿਲੀ ਨੂੰ ਤਕ ਕੇ ਸਾਰੀ ਸੰਗਤ ਉਤੇ ਏਨਾ ਸਸ਼ੱਕਤ ਪ੍ਰਭਾਵ ਪਿਆ ਕਿ ਹਰ ਕੋਈ ਭਿੱਜੀਆਂ ਅੱਖਾਂ ਨਾਲ ਜੋੜੇ ਨੂੰ ਧੰਨ ਧੰਨ ਕਹਿ ਰਿਹਾ ਸੀ।

# ਕੁਝ ਮਿਠੀਆਂ ਯਾਦਾਂ

ਸਵਰਨ ਸਿੰਘ ਸਨੇਹੀ (ਸ਼ਾਹਪੁਰੀ)

ਭਾਵੇਂ ਇਸ ਵਾਰ ਮੈਂ ਇੰਗਲੈਂਡ ਵਿਚ ਬਹੁਤ ਲੰਮਾਂ ਸਮਾਂ ਬਿਤਾ ਕੇ ਵਾਪਸ ਘਰ ਪੁਜਾ ਹਾਂ ਤਦ ਵੀ ਇਸ ਤੋਂ ਪਹਿਲਾਂ 1970-71 ਵਿਚ ਕੁਛ ਦਿਨਾਂ ਦੀ ਸੰਖੇਪ ਯਾਤਰਾ ਤੇ ਉਥੋਂ ਹੋ ਆਉਣ ਕਾਰਨ ਕੁਛ ਇਲਾਕਾ ਫਿਰ ਕੇ ਦੇਖਣ ਦਾ ਮੌਕਾ ਲਗ ਗਿਆ ਸੀ। ਇਸ ਦੂਜੀ ਵਾਰ ਤਾਂ ਮੈਨੂੰ ਉਥੋਂ ਦੇ ਅਸਲੀ ਵਸਨੀਕਾਂ ਨਾਲ ਵੀ ਕਾਫ਼ੀ ਵਾਹ ਪੈਂਦਾ ਰਿਹਾ ਹੈ ਕਿਉਂਕਿ ਨਾਮਧਾਰੀ ਇਤਿਹਾਸ ਖੋਜ ਸੰਸਥਾ ਦੇ ਜਨਰਲ ਸਕੱਤਰ ਹੋਣ ਦੇ ਨਾਤੇ, ਲੰਡਨ ਜਾਂ ਇਸ ਦੇ ਆਲੇ ਦੁਆਲੇ ਪਏ ਨਾਮਧਾਰੀ ਇਤਿਹਾਸ ਨਾਲ ਸਬੰਧਤ ਕਾਗਜ਼ ਪਤਰ ਦੇਖਣ ਲਈ, ਸਤਿਗੁਰੂ ਜੀ ਵਲੋਂ ਮੈਨੂੰ ਹੁਕਮ ਹੋਇਆ ਸੀ।

ਚੜ੍ਹਦੇ ਤੋਂ ਬਿਲਕੁਲ ਲਹਿੰਦੇ ਵਿਚ ਚਲੇ ਜਾਣ ਨਾਲ ਜਿਵੇਂ ਜਿਵੇਂ ਵਕਤ ਤੇ ਮੌਸਮ ਦਾ ਫ਼ਰਕ ਪੈਂਦਾ ਹੈ ਤਿਵੇਂ ਤਿਵੇਂ ਰਹਿਣ, ਸਹਿਣ, ਵਰਤ ਵਿਹਾਰ, ਸਮਾਜਕ ਤੇ ਭਾਈਚਾਰਕ ਸਬੰਧਾਂ ਤੇ ਬੋਲ ਚਾਲ ਦੇ ਫ਼ਰਕ ਵੀ ਹੈਰਾਨ ਕਰਨੋਂ ਨਹੀ ਰਹਿੰਦੇ। ਇਹ ਤਾਂ ਠੀਕ ਹੈ ਕਿ ਜਿੰਨੀਆਂ ਮੰਦੀਆਂ ਗੱਲਾਂ ਦੁਨੀਆਂ ਵਿਚ ਪੈਦਾ ਹੋ ਕੇ ਪ੍ਰਫੁਲਤ ਹੁੰਦੀਆਂ ਹਨ ਉਹ ਸਾਰੀਆਂ ਯੂਰਪ ਵਿਚੋਂ ਹੀ ਨਹੀਂ ਉਗਮਦੀਆਂ। ਸਾਡੇ ਆਪਣੇ ਦੇਸ਼ ਤੋਂ ਛੁਟ ਅਫਰੀਕੀ ਤੇ ਕੁਝ ਹੋਰ ਏਸ਼ੀਆਈ ਦੇਸ਼ਾਂ ਵਿਚ ਵੀ ਕੁਛ ਨਾ ਕੁਛ ਜੰਮਦਾ ਪਲਦਾ ਰਹਿੰਦਾ ਹੈ। ਮਿਲਾਵਟ, ਵਢੀ ਖੋਰੀ, ਬੇਈਮਾਨੀ ਜਾਂ ਝੂਠ ਤੇ ਵਿਸ਼ਵਾਸਘਾਤ ਆਦਿ ਦੇਣਾਂ ਸਾਡੇ ਇਨ੍ਹਾਂ ਦੇਸ਼ਾਂ ਦੀਆਂ ਹੀ ਸਮਝ ਲੈਣੀਆਂ ਚਾਹੀਦੀਆਂ ਹਨ।

ਇੰਗਲੈਂਡ ਵਿਚ ਜਵਾਨੀ ਤਬਾਹੂ ਯੋਜਨਾਵਾਂ ਯੂਰਪ ਦੇ ਬਾਕੀ ਦੇਸ਼ਾਂ ਵਾਂਗ ਜ਼ੋਰਾਂ ਸ਼ੋਰਾਂ ਨਾਲ ਚਲਦੀਆਂ ਹਨ। ਨਸ਼ੀਲੀਆਂ ਚੀਜ਼ਾਂ ਦੀ ਵਰਤੋਂ, ਲਿੰਗ ਤ੍ਰਿਸ਼ਨਾ ਅਤੇ ਫੈਸ਼ਨ ਕੁਛ ਅਜਿਹੀਆਂ ਯੋਜਨਾਵਾਂ ਦਾ ਹਿਸਾ ਹੀ ਹਨ। ਪਰ ਫਿਰ ਵੀ ਆਮ ਲੋਕਾਂ ਨਾਲ ਸਬੰਧਤ ਸਮਾਜਕ ਰਹੁਰੀਤਾਂ ਤੇ ਪ੍ਰਸਪਰ ਵਰਤ ਵਿਹਾਰ ਤੇ ਜਨਤਕ ਸਹੂਲਤਾਂ ਦੀ ਮਿਸਾਲ ਸਾਰਾ ਯੂਰਪ ਆਪ ਹੀ ਹੈ।

ਗਡੀਆਂ ਤੇ ਬੱਸਾਂ ਨਾਲ ਕਾਫ਼ੀ ਵਾਹ ਪੈਂਦਾ ਰਿਹਾ ਹੈ। ਸਵੇਰੇ ਸ਼ਾਮ—ਕੰਮ ਦੇ ਵਕਤਾਂ ਤੇ—ਖਾਸ ਕਰਕੇ ਭੀੜ ਹੁੰਦੀ ਹੈ। ਸਵਾਰੀਆਂ ਨੂੰ ਖੜੋ ਕੇ ਵੀ ਜਾਣਾ ਪੈਂਦਾ ਹੈ ਪਰ ਫਿਰ ਵੀ ਧਕੋ ਧਕਾ ਇੰਨਾਂ ਨਹੀਂ ਹੁੰਦਾ ਕਿ ਗੱਡੀ ਦੀ ਬਾਰੀ ਖੁਲ੍ਹੀ ਰਖਣੀ ਪਵੇ। ਜਿੰਨੇ ਖੜ੍ਹ ਸਕਣ—ਉਸ ਤੋਂ ਵੱਧ ਕੋਸ਼ਸ਼ ਹੀ ਨਹੀਂ ਕਰਦੇ। ਇਹੋ ਹਾਲ ਬੱਸਾਂ ਵਿਚ ਹੈ। ਜਦੋਂ ਲੋੜੀਂਦੀ ਗਿਣਤੀ ਪੂਰੀ ਹੋ ਗਈ—ਮਗਰਲੀ ਸਵਾਰੀ ਆਪਣੀ ਜਗ੍ਹਾ ਤੋਂ ਨਹੀਂ ਹਿਲਦੀ। ਬੱਸਾਂ ਆਮ ਕਰਕੇ ਦੋ-ਛਤੀਆਂ ਹਨ—ਸਾਫ਼ ਸੁਥਰੀਆਂ ਹਨ। ਗਡੀਆਂ ਵਿਚ ਵੀ, ਤੇ ਬੱਸਾਂ ਵਿਚ ਵੀ, ਸਰਦੀ ਤੋਂ ਬਚਾਉ ਵਾਸਤੇ ਹੀਟਰ ਦੀ ਗਰਮ ਹਵਾ ਦਾ ਖਾਸ ਪਰਬੰਧ ਹੁੰਦਾ ਹੈ, ਬਿਨਾਂ ਟਿਕਟ ਸਫਰ ਕਰਨ ਵਾਲੇ ਆਟੇ ਚ ਲੂਣ ਵਾਂਗ ਹਨ। ਉਹ ਵੀ ਅਜਿਹੇ ਕੁਝ ਯਵਕ ਹੀ ਹੋਣਗੇ ਜੋ ਚਰਿਤਰ ਤਬਾਹ ਕਰੂ ਟੋਲੀਆਂ ਦੇ ਮੈਂਬਰ ਹੋਣ। ਗਡੀਆਂ ਦੀ ਚਾਲ ਬਹੁਤ ਤੇਜ਼ ਹੁੰਦੀ ਹੈ ਤੇ ਕੋਈ ਗਡੀ ਨਾ ਤਾਂ ਪਛੜ ਕੇ ਤੁਰਦੀ ਹੈ ਨਾ ਹੀ ਪਹੁੰਚਦੀ ਹੈ। ਇਹ ਇੰਗਲੈਂਡ ਦੀਆਂ ਗਡੀਆਂ ਤੇ ਬੱਸਾਂ ਦੋਹਾਂ ਦੀ ਹੀ ਇਕ ਸਾਂਝੀ ਵਿਸ਼ੇਸ਼ਤਾ ਹੈ।

ਵਕਤ ਦੀ ਕਦਰ ਉਸ ਦੇਸ਼ ਵਿਚ ਬਹੁਤ ਹੈ। ਕੋਈ ਕਿਤੇ ਆਮ ਯਕੜ ਮਾਰਦਾ ਨਹੀਂ ਦਿਸੇਗਾ। ਜੇ ਗੱਡੀ ਵਿਚ ਸਫਰ ਕਰ ਰਹੇ ਹੋ ਤਦ ਸਭ ਦੇ ਹਥਾਂ ਵਿਚ ਸ਼ਾਮ ਨੂੰ ਛਪਣ ਵਾਲੀਆਂ ਅਖਬਾਰਾਂ ਹੋਣਗੀਆਂ। ਜਿਸਦਾ ਸਫਰ ਲੰਮੇਰਾ ਹੋਵੇਗਾ ਉਸ ਕੋਲ ਜੇ ਅਖਬਾਰ ਨਾ ਵੀ ਹੋਵੇ ਤਾਂ ਕੋਈ ਨਾ ਕੋਈ ਪੁਸਤਕ ਹੋਵੇਗੀ। ਇਕ ਦੂਜੇ ਦੇ ਧਿਆਨ ਤੇ ਕੰਮ ਵਿਚ ਵਿਘਨ ਪੈਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

ਜਨਤਾ ਦੀ ਸਹੂਲਤ ਦਾ ਖਿਆਲ ਵਧ ਤੋਂ ਵਧ ਧਿਆਨ ਵਿਚ ਰਖਿਆ ਜਾਂਦਾ ਹੈ। ਉਦਾਹਰਣ ਵਜੋਂ ਜੇ ਕਿਸੇ ਸੜਕ ਦੀ ਮੁਰੰਮਤ ਹੋਣ ਵਾਲੀ ਹੋਵੇ ਤਦ ਆਮ ਕਰ ਕੇ ਸ਼ਨਿਚਰ ਤੇ ਐਤਵਾਰ ਨੂੰ—ਛੁਟੀ ਦੇ ਦਿਨੀਂ—ਕੀਤੀ ਜਾਂਦੀ ਹੈ। ਸੋਮਵਾਰ ਨੂੰ ਸੜਕ ਬਿਲਕੁਲ ਤਿਆਰ ਤੇ ਸਾਫ਼ ਹੋਈ ਮਿਲੇਗੀ। ਜੇ ਸ਼ੁਕਰਵਾਰ ਨੂੰ ਤਨਖਾਹ ਮਿਲਦੀ ਹੈ ਤਦ ਉਸ ਦਿਨ ਦੁਕਾਨਾਂ ਪੰਜ ਦੀ ਥਾਂ ਅੱਠ ਵਜੇ ਤਕ ਖੁਲ੍ਹੀਆਂ ਰਹਿਣਗੀਆਂ ਤਾ ਕਿ ਆਮ ਲੋਕ ਘਰੇਲੂ ਲੋੜਾਂ ਜੋਗਾ ਸਮਾਨ ਖਰੀਦ ਸਕਣ। ਛੁਟੀ ਦੇ ਦਿਨ ਸੈਰ ਕਰਨ ਲਈ ਜਾਂ ਹੋਰਨਾਂ ਘਰੇਲੂ ਕੰਮਾਂ ਵਾਸਤੇ ਸਮਾਂ ਬਚ ਜਾਂਦੇ ਹਨ।

ਪਰਸਪਰ ਸਹਿਯੋਗ ਇਕ ਹੋਰ ਬਹੁਤ ਚੰਗਾ ਗੁਣ ਹੈ। ਚੰਗੀ ਗੱਲ ਵਾਸਤੇ ਨਿਰਸੰਦੇਹ ਹਥ ਵਟਾਉਣਾ ਜਿਵੇਂ ਇਹ ਲੋਕ ਆਪਣਾ ਫਰਜ਼ ਸਮਝਦੇ ਹੋਣ। ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਵਨ ਸ਼ਤਾਬਦੀ ਸਮਾਰੋਹ ਦੇ ਸਬੰਧ ਵਿਚ ਲੇਖਕ ਨੂੰ ਬਹੁਤੇ ਅਖਬਾਰ, ਰਸਾਲਿਆਂ ਤੇ ਸੰਸਥਾਵਾਂ ਨਾਲ ਤਾਲਮੇਲ ਕਰਨ ਦਾ ਮੌਕਾ ਮਿਲਿਆ। ਫਲਸਰੂਪ ਵੈਜੀਟੇਰੀਅਨ, (**The Vegetarian**), ਵਰਲਡ ਫੋਰਮ (**World Forum**), ਇੰਡੀਆ ਵੀਕਲੀ (**India Weekly**), ਜਿਊਸ਼ ਵੈਜੀਟੇਰੀਅਨ (**Jewish Vegetarian**), ਆਦਿ ਪਰਚਿਆਂ ਨੇ ਕਾਫ਼ੀ ਮਦਦ ਕੀਤੀ। **World Forum** ਦੇ ਸੰਪਾਦਕ ਕੋਲ ਜਦੋਂ ਮੈਂ ਨੀਲੇ ਰੰਗ ਦੀ ਨਾਮਧਾਰੀ ਪੰਥ ਵਿਚ ਪਾਬੰਦੀ ਦੀ ਗੱਲ ਕੀਤੀ ਤਦ ਉਹਨੇ ਝਟਪਟ ਪਰਚੇ ਦੇ ਟਾਈਟਲ ਤੋਂ ਰੰਗ ਨੀਲੇ ਤੋਂ ਬਦਲ ਕੇ ਲਾਲ ਕਰ ਦਿਤਾ ਜਿਸ ਦਾ ਪ੍ਰਭਾਵ ਪੜ੍ਹਨ ਵਾਲੇ ਪਾਠਕਾਂ ਤੇ

ਵੀ ਘਟ ਨਹੀਂ ਪਿਆ। ਸਭ ਤੋਂ ਵਧ ਥਾਂ ਇਸੇ ਰਸਾਲੇ ਨੇ ਹੀ 18 ਸਫਿਆਂ ਦਾ ਵਿਸ਼ੇਸ਼ ਅੰਕ ਛਾਪ ਕੇ ਦਿਤੀ। ਸਾਡੇ ਪੰਜਾਬੀ ਸਜਣ ਵੀ ਇਕ ਦੋ ਅਖਬਾਰਾਂ ਲੰਡਨ ਤੋਂ ਕਢਦੇ ਹਨ। ਇਨ੍ਹਾਂ ਪਤਰਾਂ ਨੇ ਵੀ ਸ਼ਤਾਬਦੀ ਸਮਾਰੋਹ ਬਾਰੇ ਕੁਛ ਨਾ ਕੁਛ ਛਾਪਣ ਦਾ ਜਤਨ ਤਾਂ ਕੀਤਾ ਪਰ ਅੰਗਰੇਜ਼ੀ ਰਸਾਲਿਆਂ ਦੇ ਮੁਕਾਬਲੇ ਤੇ ਇਨ੍ਹਾਂ ਦਾ ਸੁਭਾਉ ਬਹੁਤਾ ਕਰੜਾ ਹੀ ਰਿਹਾ। ਅੰਗਰੇਜ਼ੀ ਦੇ ਕਈ ਪਤਰਾਂ ਦੇ ਸੰਪਾਦਕ ਤਾਂ ਸਮਾਰੋਹ ਵਿਚ ਸ਼ਾਮਿਲ ਹੋਏ ਤੇ ਕਈਆਂ ਨੇ ਸ੍ਰੋਤਿਆਂ ਨੂੰ ਸੰਬੋਧਨ ਵੀ ਕੀਤਾ।

ਅਸਲੀਅਤ, ਇਮਾਨਦਾਰੀ ਤੇ ਸਚਾਈ ਦੀ ਕਦਰ ਸਾਡੇ ਨਾਲੋਂ ਯੂਰਪ ਵਿਚ ਬਹੁਤੀ ਹੈ। ਮੈਂ ਨਲਕੇ ਦਾ ਪਾਣੀ ਨਹੀਂ ਵਰਤਦਾ ਤੇ ਬਦੇਸ਼ਾਂ ਵਿਚ ਰਹਿਣ ਫਿਰਨ ਸਮੇਂ ਵੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਸਦਕਾ, ਇਸ ਤੋਂ ਬਚਿਆ ਰਿਹਾ ਹਾਂ। ਇਸ ਯਾਤਰਾ ਸਮੇਂ ਮੈਨੂੰ ਜਰਮਨ, ਹਾਲੈਂਡ ਤੇ ਬੈਲਜੀਅਮ ਵੀ ਜਾਣ ਦਾ ਮੌਕਾ ਮਿਲਿਆ। ਇਨ੍ਹਾਂ ਸਾਰੇ ਦੇਸ਼ਾਂ ਵਿਚ ਇਸ ਗੱਲ ਤੇ ਹੈਰਾਨੀ ਜ਼ਰੂਰ ਪ੍ਰਗਟਾਈ ਜਾਂਦੀ ਹੈ ਪਰ ਭਾਸ਼ਾ ਸਾਡੇ ਲੋਕਾਂ ਵਾਲੀ ਨਹੀਂ ਹੁੰਦੀ। ਜਦੋਂ ਮੈਂ ਆਪਣੇ ਰਿਹਾਇਸ਼ੀ ਇਲਾਕੇ ਰਮਫੋਰਡ ਦੇ ਮੇਅਰ ਨੂੰ ਮਿਲ ਕੇ ਆਪਣੀ ਇਹ ਗੱਲ ਦੱਸੀ ਤੇ ਕਿਹਾ ਕਿ ਦਰਿਆਵਾਂ ਜਾਂ ਖੂਹਾਂ ਵਿਚੋਂ ਸਾਫ਼ ਪਾਣੀ ਭਰਨ ਲਈ ਲਿਖਤੀ ਆਗਿਆ ਮੇਰੇ ਕੋਲ ਜ਼ਰੂਰ ਹੋਣੀ ਚਾਹੀਦੀ ਹੈ—ਕਿਉਂਕਿ ਲਿਖਿਤ ਦੀ ਉਧਰ ਕਦਰ ਬਹੁਤ ਹੈ—ਤਦ ਉਸਨੇ ਮੈਨੂੰ ਇਹ ਆਗਿਆ ਆਪਣੇ ਦਸਖਤਾਂ ਵਾਲੀ ਚਿਠੀ ਵਿਚ ਹੀ ਦੇ ਦਿਤੀ ਜਿਸ ਅਨੁਸਾਰ ਕਿਸੇ ਵੀ ਯੋਗ ਥਾਂ ਤੋਂ ਮੈਂ 1000 ਗੈਲਨ ਤਕ ਪਾਣੀ ਭਰ ਸਕਦਾ ਸਾਂ।

ਗੱਲ ਕੀ ਜਿੰਨਾ ਪ੍ਰਸਪਰ ਪ੍ਰੇਮ ਪਿਆਰ, ਦੂਜੇ ਦੇ ਭਾਵਾਂ, ਕੰਮ ਤੇ ਵਕਤ ਦੀ ਕਦਰ, ਪ੍ਰਸਪਰ ਸਹਿਯੋਗ ਤੇ ਕੰਮ ਸਮੇਂ ਦੀ ਇਮਾਨਦਾਰੀ ਉਧਰ ਦੇਖਣ ਵਿਚ ਆਈ ਹੈ—ਉਸ ਨੇ ਉਥੋਂ ਦੀ ਯਾਦ ਸਦਾ ਵਾਸਤੇ ਮਨ ਵਿਚ ਕਾਇਮ ਕਰ ਦਿਤੀ ਹੈ। ਆਮ ਲੋਕ ਪੁਛਦੇ ਸਨ ਤੇ ਜਾਣਕੇ ਹੈਰਾਨ ਹੁੰਦੇ ਸਨ ਕਿ ਅੰਗਰੇਜ਼ ਲੋਕ ਉਨ੍ਹਾਂ ਵਿਰੁਧ ਹੋਈ ਬਗਾਵਤ ਦਾ ਰਿਕਾਰਡ ਆਪ ਕਿਵੇਂ ਝਟ ਪਟ ਦਿਖਾ ਦਿੰਦੇ ਹਨ। ਇਥੇ ਹੀ ਬਸ ਨਹੀਂ ਸਗੋਂ ਕਿਸੇ ਅੜਚਨ ਨੂੰ ਸੁਲਝਾਉਣ ਵਿਚ ਵੀ ਵਧੋ ਵਧ ਜ਼ੋਰ ਲਾ ਦਿੰਦੇ ਸਨ। ਇਹ ਸਭ ਕਿਰਪਾ ਦਾ ਫਲ ਹੈ ਤੇ ਕਿਰਪਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਿਨ੍ਹਾਂ ਨੇ ਉਹ ਸੇਵਾ ਕਰਨ ਦਾ ਬਲ ਦਿਤਾ ਜਿਸ਼ ਨੂੰ ਅਜੇ ਤਕ ਮੈਂ ਕਦੇ ਛੋਹਿਆ ਵੀ ਨਹੀਂ ਸੀ।

# ਅੰਤਕਾ

—ਸਭ ਤੋਂ ਪਹਿਲਾਂ ਮੈਂ ਨਾਮਧਾਰੀ ਸੰਗਤਾਂ ਦੇ ਸਿਰਤਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਯੂ. ਕੇ. ਦੀ ਸੰਗਤ ਅਤੇ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਿਤੀ ਵਲੋਂ ਅਤੇ ਨਿੱਜੀ ਤੌਰ ਤੇ ਸ਼ੁਧ ਮਨ ਤੇ ਸੱਚੇ ਹਿਰਦੇ ਨਾਲ ਬਹੁਤ ਬਹੁਤ ਧਨਵਾਦ ਕਰਦਾ ਹਾਂ, ਜਿਨ੍ਹਾਂ ਸਾਨੂੰ ਧੰਧੇ-ਗ੍ਰਸਤ ਲੋਕਾਂ ਨੂੰ ਯੂ. ਕੇ. ਵਿਚ ਦਰਸ਼ਨ ਦੇ ਕੇ ਮਾਣ ਬਖਸ਼ਿਆ । ਸਾਡੇ ਪਾਸੋਂ ਸੇਵਾ ਲਈ ਤੇ ਸਾਨੂੰ ਆਪਣੇ ਯੋਗ ਬਣਾਇਆ । ਸ੍ਰੀ ਹਜ਼ੂਰ ਦਾ ਚੇਤਾ ਹਿਰਦੇ ਵਿਚ ਲਿਆਉਂਦਿਆਂ ਸ੍ਰੀ ਜੀ ਨਾਲ ਆਏ ਸਮੂਹ ਸੱਜਣਾਂ ਦਾ ਯੂ. ਕੇ ਦੀ ਸੰਗਤ ਵਲੋਂ ਧਨਵਾਦ ਕਰਦਾ ਹਾਂ ।

—ਮੈਂ ਉਮੀਦ ਕਰਦਾ ਹਾਂ ਕਿ ਯੂ. ਕੇ. ਦੀ ਸੰਗਤ ਮੈਨੂੰ ਇਸ ਗੱਲੋਂ ਖਿਮਾਂ ਕਰੇਗੀ ਕਿ ਮੈਂ ਲੇਖਕ ਨਾ ਹੁੰਦੇ ਹੋਇਆਂ ਚੰਦ ਸਤਰਾਂ ਇਤਿਹਾਸ ਨੂੰ ਸਮਰਪਤ ਕਰਨ ਲਈ ਲਿਖ ਦਿਤੀਆਂ ਹਨ । ਮੈਂ ਸਾਰੀ ਵਾਹ ਲਾਈ ਹੈ ਕਿ ਕਿਤੇ ਕੁਛ ਉਕਾਈ ਨਾ ਰਹੇ, ਪਰ ਅਨਜਾਣ ਹਾਂ, ਸੰਬੰਧਤ ਧਿਰਾਂ ਤੋਂ, ਰਹਿ ਗਈ ਗ਼ਲਤੀ ਵਲੋਂ ਖਿਮਾਂ ਮੰਗਦਾ ਹਾਂ ।

—ਰੀਪੋਰਟਰ ਜੋ ਨਾਲ ਨਾਲ ਲਿਖ ਰਿਹਾ ਸੀ, ਉਹ ਵੀ ਅਫਰੀਕਾ ਰਵਾਨਾ ਹੋ ਗਿਆ, ਮੈਂ ਤਾਂ ਸੰਬੰਧਤ ਸ਼ਹਿਰੀਆਂ ਨੂੰ ਬੇਨਤੀ ਕਰਕੇ ਕੁਛ ਲਿਖਵਾ ਕੇ ਇਕੱਤਰ ਕੀਤਾ ਹੈ, ਸ: ਹਰੀ ਸਿੰਘ ਜੀ ਲੀਡਜ਼ ਵਾਲਿਆਂ ਦਾ ਰਿਣੀ ਹਾਂ, ਉਨ੍ਹਾਂ ਮੇਰੀ ਬੇਨਤੀ ਪਰਵਾਨ ਕਰਕੇ ਰੀਪੋਰਟ ਲਿਖ ਘੱਲੀ । ਸ੍ਰੀ ਤਰਸੇਮ ਸਿੰਘ ਸਪੁੱਤਰ ਸ: ਅਵਤਾਰ ਸਿੰਘ ਜੀ ਦਾ ਧਨਵਾਦ ਹੈ, ਇਸ ਨੌਜੁਆਨ ਨੇ ਸਾਰੇ ਦੀਵਾਨ ਰੀਕਾਰਡ ਕਰਕੇ ਮੇਰੀ ਬੜੀ ਮਦਦ ਕੀਤੀ ਹੈ । ਸ: ਸਵਰਨ ਸਿੰਘ ਸਿਆਣ ਦਾ ਕ੍ਰਿਤਗ ਹਾਂ ਜਿਨ੍ਹਾਂ ਨੇ ਟੇਪਾਂ ਤੋਂ ਟਾਈਪ ਕਰਕੇ ਮੇਰੀ ਰੀਪੋਰਟ ਨੂੰ ਮੁਕੰਮਲ ਕਰਨ ਵਿਚ ਸਹਿਯੋਗ ਦਿਤਾ ।

—ਉਹਨਾਂ ਸਾਰੇ ਸੱਜਣਾਂ ਦੀ ਨਾਮਧਾਰੀ ਸੰਗਤ ਤੇ ਸ਼ਤਾਬਦੀ ਕਮੇਟੀ ਬਹੁਤ ਬਹੁਤ ਧਨਵਾਦੀ ਹੈ ਜਿਨ੍ਹਾਂ ਸ੍ਰੀ ਸਤਿਗੁਰੂ ਜੀ ਦੇ ਇਸ ਦੌਰੇ ਸਮੇਂ ਥਾਂ-ਪਰ-ਥਾਂ ਸੇਵਾ ਕਰਕੇ ਸੰਗਤਾਂ ਨੂੰ ਸਹੂਲਤ ਪਹੁੰਚਾਈ । ਸ: ਧਰਮ ਸਿੰਘ ਜੀ ਦਿੱਲੀ, ਖਾਲਸਾ ਟੈਂਟ ਹਾਊਸ ਵਾਲਿਆਂ ਦਾ ਕਿੰਨਾ ਕੁ ਧਨਵਾਦ ਕਰੀਏ ਜਿਨ੍ਹਾਂ ਆਪ ਮੇਲਾ ਵੇਖਣ ਆਇਆਂ ਸਦਾ ਹੀ ਲੰਗਰ

ਛਕਾਣ ਦੀ ਉਤਸ਼ਾਹ ਨਾਲ ਸੇਵਾ ਕੀਤੀ। ਹਰ ਸ਼ਹਿਰ ਵਿਚ ਆਪ ਜਾ ਕੇ ਲੰਗਰ ਦੀ ਸੇਵਾ ਵਿਚ ਜੁੱਟ ਪੈਂਦੇ ਤੇ ਛਕਣ ਵਾਲਿਆਂ ਨੂੰ ਮਿੱਠੇ ਬਚਨਾਂ ਨਾਲ ਪ੍ਰਸੰਨ ਕਰਕੇ ਵੱਧ ਤੋਂ ਵੱਧ ਪ੍ਰਸ਼ਾਦਾ, ਦੁਧ ਆਦਿ ਛਕਾ ਲੈਂਦੇ।

—ਸ: ਹਰਵਿੰਦਰ ਸਿੰਘ ਹੰਸਪਾਲ ਜੀ ਦਾ ਰਿਣੀ ਹਾਂ ਜਿਨ੍ਹਾਂ ਮੇਰੇ ਨਾਲ ਹਰ ਜਗਹ ਦਾ ਪ੍ਰੋਗਰਾਮ ਬਣਾਣ ਵਿਚ ਤੇ ਹੋਰ ਲਿਖਾ ਪੜ੍ਹੀ ਵਿਚ ਮਦਦ ਕੀਤੀ। ਧਰਮਸਾਲਾ ਵਾਸਤੇ ਉਗਰਾਹੀ ਸੰਬੰਧੀ ਰੀਪੋਰਟ ਆਪ ਨੇ ਹੀ ਤਿਆਰ ਕਰਕੇ ਸ: ਨਰੰਜਨ ਸਿੰਘ ਗਹੀਰ ਨੂੰ ਦਿਤੀ। ਨੈਰੋਬੀ ਤੋਂ ਸ: ਭਗਤ ਸਿੰਘ ਜੀ ਪਨੇਸਰ ਆਪਣੀ ਸੁਪਤਨੀ ਸਮੇਤ ਇਹ ਮੇਲਾ ਵੇਖਣ ਆਏ ਤੇ ਸਾਰਾ ਦੌਰਾ ਨਾਲ ਰਹੇ, ।ਇਸੇ ਤਰ੍ਹਾਂ ਬੈਂਕੋਕ ਤੋਂ ਸੇਠ ਬਹਾਦਰ ਸਿੰਘ ਜੀ ਵੀ ਉਚੇਚਿਆਂ ਆਏ। ਸਭ ਦਾ ਧੰਨਵਾਦ ਹੈ।

—ਸ: ਹਰਚਰਨ ਸਿੰਘ ਜੀ ਰੰਧਾਵਾ ਏਅਰ ਪੋਰਟ ਤੇ ਸ਼ਿਪਿੰਗ ਕੰਪਨੀ ਵਿਚ ਮੈਨੇਜਰ ਹਨ, ਆਪ ਨੇ ਸ੍ਰੀ ਸਤਿਗੁਰੂ ਜੀ ਦਾ ਬਚਨ ਮੰਨ ਕੇ 16 ਜੁਲਾਈ 1972 ਤੋਂ ਆਪਣੀ ਦਸਤਾਰ ਸਿੱਧੀ ਕੀਤੀ। ਇਹਨਾਂ ਵੀ ਹਰ ਸਮੇਂ ਬਹੁਤ ਸੇਵਾ ਕੀਤੀ। ਇਨ੍ਹਾਂ ਦੇ ਬੱਚਿਆਂ ਦੀਆਂ ਦਸਤਾਰਾਂ ਦੀਨਾ ਬੰਧੂ ਜੀ ਨੇ ਆਪ ਸਜਾਈਆਂ ਸਨ। ਪਹਿਲਾਂ ਇਹ ਸੱਜਣ ਮਾਸ-ਸ਼ਰਾਬ ਦੇ ਪ੍ਰੇਮੀ ਸਨ, ਪਰ ਹੁਣ ਇਨ੍ਹਾਂ ਤੇ ਅਜੇਹੀ ਕ੍ਰਿਪਾ ਹੈ ਕਿ ਇਹਨਾਂ ਨੂੰ ਇਹ ਚੀਜ਼ਾਂ ਵੇਖਣੀਆਂ ਵੀ ਚੰਗੀਆਂ ਨਹੀਂ ਲਗਦੀਆਂ।

—ਇਸ ਵੇਲੇ ਇੰਗਲੈਂਡ ਵਿਚ ਬਹੁਤ ਬੱਚੇ ਐਸੇ ਹਨ, ਸੋ ਸਿੱਧੀਆਂ ਦਸਤਾਰਾਂ ਸਜਾਂਦੇ ਹਨ। ਮੈਂ ਹਰੇਕ ਪਰਵਾਰ ਨੂੰ ਬੇਨਤੀ ਕੀਤੀ ਸੀ ਕਿ ਸਿੱਧੀ ਦਸਤਾਰ ਵਾਲੇ ਬੱਚਿਆਂ ਦੀਆਂ ਫੋਟੋ ਭੇਜੀਆਂ ਜਾਣ, ਜਿਨ੍ਹਾਂ ਭੇਜੀਆਂ ਹਨ, ਉਨ੍ਹਾਂ ਦੀਆਂ ਤਸਵੀਰਾਂ ਆਪ ਇਸ ਸੰਗ੍ਰਹਿ ਵਿਚ ਵੇਖ ਸਕੋਗੇ। ਪਰ ਰੰਗਦਾਰ ਫ਼ੋਟੋ ਤੋਂ ਬਲਾਕ ਨਹੀਂ ਬਣ ਸਕੇ।

—ਸ: ਗੁਰਬਚਨ ਸਿੰਘ ਜੀ ਸੋਹਲ, ਭਾਵੇਂ ਨਾਮਧਾਰੀ ਨਹੀਂ ਹਨ, ਪਰ ਸ੍ਰੀ ਸਤਿਗੁਰੂ ਜੀ ਦੇ ਪਹਿਲੇ ਦੌਰੇ ਸਮੇਂ ਵੀ ਤੇ ਹੁਣ ਦੀ ਯੂ. ਕੇ. ਫੇਰੀ ਬਾਰੇ ਆਪ ਨੇ ਹਰ ਜ਼ਰੂਰਤ ਪੂਰੀ ਕਰਨ ਵਿਚ ਉਚੇਚਾ ਉਤਸ਼ਾਹ ਲਿਆ ਹੈ। ਸਤਿਗੁਰੂ ਜੀ ਨਾਲ ਵੀ ਆਪ ਦਾ ਅਗਾਧ ਪ੍ਰੇਮ ਹੈ। ਕਾਰੋਬਾਰ ਵਲੋਂ ਵੀ ਆਪ ਚੜ੍ਹਦੀਆਂ ਕਲਾਂ ਵਿਚ ਹਨ। ਰਾਮ-ਗੜ੍ਹੀਆ ਜਥੇਬੰਦੀਆਂ ਵਿਚ ਵਾਹ ਪੈਂਦੇ ਰਹਿਣ ਕਾਰਨ ਆਪ ਦਾ ਮੇਰੇ ਨਾਲ ਵੀ ਮੇਲ-ਜੋਲ ਹੋ ਗਿਆ ਤੇ ਅੰਤ ਮਿਤਰਤਾ ਵਿਚ ਵਟ ਗਿਆ, ਫੰਕਸ਼ਨ ਦੀ ਉਗਰਾਹੀ ਸਮੇਂ ਜਦੋਂ ਮੈਂ ਮੰਗਣ ਗਿਆ ਤਾਂ ਕਹਿਣ ਲਗੇ, ਤੈਨੂੰ ਭਮਰਿਆ ਨਾਂਹ ਨਹੀਂ ਕਰਨੀ, ਦੱਸ ਕੀ ਮੰਗਦਾ ਹੈਂ ਤੇ ਨਾਮਧਾਰੀਆਂ ਕੀ ਉਗਰਾਹੀ ਦਿਤੀ ਹੈ ? ਮੇਰਾ ਉਤਰ ਸੀ, ਤੁਹਾਨੂੰ ਕਿਸੇ ਗਿਣਤੀ ਮਿਣਤੀ ਜਾਂ ਮੁਕਾਬਲੇ ਵਿਚ ਨਹੀਂ ਪਾਣਾ। ਤੇ ਆਪ ਜੀ ਨੇ ਪ੍ਰਸੰਨਤਾ ਨਾਲ ਈਲਿੰਗ ਹਾਲ ਵਿਚ ਫੰਕਸ਼ਨ ਦਾ ਕਰਾਇਆ 75 ਪਾਊਂਡ ਭਾਵ 1500 ਰੁਪੈਆ ਦੇ ਦਿੱਤਾ।

—ਸ: ਕੇਹਰ ਸਿੰਘ ਜੀ ਬਾਹੜਾ ਤੇ ਉਨ੍ਹਾਂ ਦੀ ਸੁਪਤਨੀ ਬੀਬੀ ਮਹਿੰਦਰ ਕੌਰ ਜੀ ਨੇ 100 ਪਾਊਂਡ ਇਸ ਫੰਕਸ਼ਨ ਦੀ ਉਗਰਾਹੀ ਦੇਣ ਤੋਂ ਇਲਾਵਾ 18 ਜੁਲਾਈ ਦੇ ਮੇਲੇ ਦਾ ਸਾਰਾ ਲੰਗਰ ਦਾ ਖਰਚ ਕੀਤਾ ਹੈ, ਹੱਥੀਂ ਵੀ ਬਹੁਤ ਸੇਵਾ ਕੀਤੀ ਹੈ। ਆਪ ਦੀ ਸਤਿਗੁਰੂ ਚਰਨਾਂ ਵਿਚ ਬਹੁਤ ਸ਼ਰਧਾ ਹੈ । ਇਥੇ ਇਨ੍ਹਾਂ ਦੀ ਸਿਲਾਈ-ਫੈਕਟਰੀ ਹੈ ਜੋ ਦਿਨੋ ਦਿਨ ਉਨਤੀ ਕਰ ਰਹੀ ਹੈ। ਇਨ੍ਹਾਂ ਦਾ ਸਪੁਤਰ ਸ੍ਰੀ ਰਘਬੀਰ ਸਿੰਘ ਆਪਣੀ ਗੱਡੀ ਲੈ ਕੇ ਸ੍ਰੀ ਸਤਿਗੁਰੂ ਜੀ ਦੇ ਦੌਰੇ ਸਮੇਂ ਸਦਾ ਨਾਲ ਰਿਹਾ ਹੈ।

—ਅੰਤ ਉਤੇ ਨਾਮਧਾਰੀ ਸੰਗਤ ਯੂ. ਕੇ. ਅਤੇ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਕਮੇਟੀ ਯੂ. ਕੇ. ਵਲੋਂ, ਰਹਿ ਗਈਆਂ ਉਕਾਈਆਂ ਲਈ ਖਿਮਾਂ ਅਤੇ ਸਹਿਯੋਗ ਦੇਣ ਵਾਲੇ ਸਮੂਹ ਵਿਅਕਤੀਆਂ ਦਾ ਹਾਰਦਿਕ ਧਨਵਾਦ ਕਰਦਾ ਹਾਂ।

—ਕੇ. ਐਸ. ਭਮਰਾ

